ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਮਈ-ਜੂਨ, 1997. ਦਾ ਤਰਜਮਾਨ 6/-

# ਤਰਕਸ਼ੀਲ



ਅੱਡਾ ਸਰਾਂ (ਕੰਧਾਲਾ ਜੱਟਾ) ਵਿਖੇ 7ਵੇਂ ਸਲਾਨਾਂ ਤਰਕਸ਼ੀਲ ਮੇਲੇ ਤੇ ਸੂਬਾ ਪ੍ਰਧਾਨ ਕ੍ਰਿਸ਼ਨ ਬਰਗਾੜੀ ਲੋਕਾਂ ਦੇ ਇਕੱਠ ਨੂੰ ਸੰਬੋਧਨ ਕਰਦੇ ਹੋਏ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਲੱਜ ਤੁਹਾਨੂੰ ਨਹੀਂ....

ਸਾਡੇ ਤਾਂ ਭਾਰਤ ਉਤੇ, ਛਾਇਆ ਹੈ ਸਾਈਂ ਦੀ,
ਮਦਾਰੀ ਹੈ ਨੰਬਰ ਵਨ, ਪਾਖੰਡੀ ਹੈ ਸਾਈਂ ਜੀ,
ਲੀਡਰ ਜੀ ਗੋਡੇ ਡਿਗ ਪਈ
ਲੀਡਰ ਜੀ ਗੋਡੇ ਡਿਗ ਪਈ , ਵੇ ਨਿਲੱਜਿਉ, ਲੱਜ ਤੁਹਾਨੂੰ ਨਹੀਂ
ਨੇਤਾ ਜੀ ਲੱਜ ਤੁਹਾਨੂੰ ਨਹੀਂ।

ਸਾਡੇ ਤਾਂ ਭਾਰਤ ਵਿੱਚ, ਚੰਦਰਾਸਵਾਮੀ ਆ,
ਦੇਸ਼ ਧਰੋਹੀ ਨਾਲੇ, ਪੂਰਾ ਹਰਾਮੀ ਆ,
ਜੇਹਲ ਦੇ ਵਿੱਚ ਜਾ ਬਹੀ
ਜੇਹਲ ਦੇ ਵਿੱਚ ਜਾ ਬਹੀ , ਵੇ ਨਿਲੱਜਿਉ, ਲੱਜ ਤੁਹਾਨੂੰ ਨਹੀਂ
ਸਵਾਮੀਆ ਲੱਜ ਤੁਹਾਨੂੰ ਨਹੀਂ।

ਸਾਡੇ ਪੰਜਾਬ ਵਿੱਚ ਵੀ, ਬਾਬਿਆਂ ਦੇ ਢੇਰ ਨੇ,
ਹੱਡ ਹਰਾਮੀ ਸਾਰੇ, ਮਕਰ ਫਰੇਬ ਨੇ,
ਕੰਮ ਤਾਂ ਕਰਨਾ ਨਹੀਂ
ਕੰਮ ਤਾਂ ਕਰਨਾ ਨਹੀਂ , ਵੇ ਨਿਲੱਜਿਉ, ਲੱਜ ਤੁਹਾਨੂੰ ਨਹੀਂ
ਬਾਬਿਓ ਲੱਜ ਤੁਹਾਨੂੰ ਨਹੀਂ।

ਏਥੇ ਵੀ ਬਾਬਾ ਇੱਕ ਚੰਦਾਂ ਵਿੱਚ ਆ ਗਿਆ,
ਤਰਕਾਂ ਦੇ ਮੂਹਰੇ ਉਹ ਵੀ, ਕੰਨੀਂ ਹੱਥ ਲਾ ਗਿਆ,
ਤਰਕਸ਼ੀਲਾਂ ਦੇ ਗੋਡੇ ਡਿੱਗ ਪਈ
ਤਰਕਸ਼ੀਲਾਂ ਦੇ ਗੋਡੇ ਡਿਗ ਪਈ , ਵੇ ਨਿਲੱਜਿਉ, ਲੱਜ ਤੁਹਾਨੂੰ ਨਹੀਂ
ਬਾਬਿਓ ਲੱਜ ਤੁਹਾਨੂੰ ਨਹੀਂ।

ਸਾਡੇ ਤਾਂ ਪਿੰਡ ਵਿੱਚ, ਪਾਂਡਾ ਇੱਕ ਆਇਆ ਸੀ,
ਤਰਕਾਂ ਨੇ ਪਾਂਡੇ ਨੂੰ ਵੀ, ਐਸਾ ਉਲਝਾਇਆ ਸੀ,
ਪਾਂਡੇ ਦੀ ਐਨਕ ਡਿੱਗ ਪਈ,
ਪਾਂਡੇ ਦੀ ਐਨਕ ਡਿੱਗ ਪਈ ਵੇ ਨਿਲੱਜਿਉ, ਲੱਜ ਤੁਹਾਨੂੰ ਨਹੀਂ
ਪਾਂਡਿਉ ਲੱਜ ਤੁਹਾਨੂੰ ਨਹੀਂ।

ਅਗਿਆਨ ਦੀ ਪੰਡ ਨੂੰ, ਲੋਕਾ ਸਿਰ ਤੋਂ ਤੂੰ ਸੁੱਟ ਦੇ,
ਵਿਗਿਆਨ ਦਾ ਸੱਚ ਉਗਲਕੇ, ਦੰਭੀਆਂ 'ਤੇ ਥੁੱਕ ਦੇ,
ਤਰਕਸ਼ੀਲਾਂ ਤੋਂ ਸਿੱਖਿਆ ਲਈ
ਤਰਕਸ਼ੀਲਾਂ ਤੋਂ ਸਿੱਖਿਆ, ਲਈ ਤੂੰ ਕਾਮਿਆ, ਲੱਜ ਬਾਬਿਆਂ ਨੂੰ ਦੇਈ
ਓ ਕਾਮਿਆ, ਲੱਜ ਬਾਬਿਆਂ ਨੂੰ ਦੇਈ।

*ਬਲਦੇਵ ਜਲਾਲ*




**ਤਰਕਸ਼ੀਲ**

ਮੁੱਖ ਸੰਪਾਦਕ
ਰਾਜਿੰਦਰ ਪਾਲ ਸਿੰਘ (ਡਾ.)
ਫੋਨ ਨੰ: 0175-823217

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ

ਰਚਨਾਵਾਂ ਭੇਜਣ ਲਈ ਪਤਾ :
ਦਫ਼ਤਰ 'ਤਰਕਸ਼ੀਲ'
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ।

ਸੰਪਰਕ ਤੇ ਚੰਦੇ ਭੇਜਣ ਲਈ ਪਤਾ :
ਅਸ਼ੋਕ ਕੁਮਾਰ
ਜਨਰਲ ਸਕੱਤਰ
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ।

ਚੰਦੇ :
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

**ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਗੋਂਦਾਰਾ ਨੇ ਏਵਰੀ ਪ੍ਰਿੰਟਰਜ਼ ਜਲੰਧਰ ਸ਼ਹਿਰ ਤੋਂ ਛਪਵਾ ਕੇ ਜ਼ਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।**


ਆਦਮੀ ਪਾਸ ਕੰਮ ਹੋਵੇ – ਇਹ ਅੱਛਾ ਹੈ, ਪੁਸਤਕਾਂ ਹੋਣ – ਇਹ ਵੀ ਅੱਛਾ ਹੈ, ਪਰ ਮਿੱਤਰ ਹੋਣ – ਇਹ ਸਭ ਤੋਂ ਅੱਛਾ ਹੈ।

*ਜੇਮਜ਼ ਮੈਕਸਵੈਲ*

*ਸੰਪਾਦਕੀ*

# ਮਈ ਦਿਵਸ

ਇਸ ਧਰਤੀ ਉਪਰ ਜੋ ਕੁਝ ਵੀ ਦਿਖਾਈ ਦਿੰਦਾ ਹੈ ਇਹ ਸਭ ਕੁਝ ਮਨੁੱਖ ਦੀ ਸਿਰਜਣਾ ਹੈ, ਕਿਰਤੀ ਹੱਥਾਂ ਦੀ ਸਿਰਜਣਾ ਹੈ, ਮਜਦੂਰਾਂ ਦੀ ਘਾਲਣਾ ਦਾ ਨਤੀਜਾ ਹੈ। ਅਕਾਸ਼ਾਂ ਵਿੱਚ ਉੱਡਣ ਵਾਲੇ ਹਵਾਈ ਜਹਾਜ਼, ਰਾਕਟਾਂ ਤੋਂ ਲੈ ਕੇ ਧਰਤੀ ਦੀ ਹਿੱਕ ਤੇ ਮੇਲ੍ਹਦੀਆਂ ਫਿਰਦੀਆਂ ਕਾਰਾਂ ਤੱਕ ਸਭ ਕੁਝ ਕਿਰਤੀ ਹੱਥਾਂ ਦੀ ਸਿਰਜਣਾ ਹੈ। ਛੋਟੇ ਛੋਟੇ ਖੋਖਿਆਂ ਤੋਂ ਲੈ ਕੇ ਧੜਵੈਲ ਇਮਾਰਤਾਂ ਤੱਕ ਸਭ ਕੁਝ ਮਿਹਨਤਕਸ਼ ਹੱਥਾਂ ਦੀ ਘਾੜਤ ਹੈ। ਖਜੂਰਾਂ ਦੇ ਪੱਤਿਆਂ ਦੀ ਹੱਥ ਪੱਖੀ ਤੋਂ ਲੈ ਕੇ ਏਅਰ-ਕੰਡੀਸ਼ਨਰਾਂ ਤੱਕ ਸਭ ਕੁਝ ਕਾਮੇ ਦੀ ਕਮਾਈ ਹੈ। ਦੁਨੀਆਂ ਭਰ ਦੀਆਂ ਖਾਧ-ਨਿਆਮਤਾਂ ਕਿਰਤੀ ਕਿਸਾਨ ਦੀ ਮਿਹਨਤ ਦਾ ਫਲ ਹੈ। ਸਭ ਦੇ ਨੰਗ ਢੱਕਣ ਤੋਂ ਲੈ ਕੇ ਕਲਾਤਮਿਕ ਢੰਗ ਨਾਲ ਨੰਗੇ ਦਿਖਣ ਦੀਆਂ ਸਾਰੀਆਂ ਪੁਸ਼ਾਕਾਂ ਕਾਰੇ ਲੱਗੇ ਹੱਥਾਂ ਦੀ ਕਰਾਮਾਤ ਹਨ। ਮੁਕਦੀ ਗੱਲ ਦੁਨੀਆਂ ਨੂੰ ਕੁੱਲੀ, ਗੁੱਲੀ ਅਤੇ ਜੁੱਲੀ ਮਿਹਨਤਕਸ਼ ਮਨੁੱਖ ਹੀ ਮੁਹੱਈਆ ਕਰਦਾ ਹੈ।

ਪਰ ਇਹ ਸਭ ਕੁਝ ਪੈਦਾ ਕਰਨ ਵਾਲਾ ਮਨੁੱਖ ਖੁਦ ਕੁੱਲੀ, ਗੁੱਲੀ ਅਤੇ ਜੁੱਲੀ ਤੋਂ ਮਹਿਰੂਮ ਰਹਿੰਦਾ ਹੈ। ਅਜੋਕੇ ਸਮਾਜਿਕ ਪ੍ਰਬੰਧ ਵਿੱਚ ਮਜਦੂਰਾਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਜਾਂਦੀ ਹੈ। ਇੱਕ ਆਮ ਮਜ਼ਦੂਰ ਨੂੰ ਢਿੱਡ ਭਰਕੇ ਰੋਟੀ ਖਾਣ, ਨੰਗ ਢਕਣ ਅਤੇ ਸਿਰ ਲੁਕਾਉਣ ਦਾ ਫਿਕਰ ਪਿਆ ਰਹਿੰਦਾ ਹੈ। ਇਸਦਾ ਕਾਰਨ ਕੀ ਹੈ ? ਇਸਦਾ ਇੱਕ ਕਾਰਨ ਤਾਂ ਸੁੱਖ ਸਾਧਨਾਂ ਤੇ ਕਾਬਜ਼ ਰਾਜ ਕਰ ਰਹੀ ਅਮੀਰ ਸ਼੍ਰੇਣੀ ਦਸਦੀ ਹੈ ਕਿ 'ਇਹ ਸਭ ਕੁਝ ਕਿਸਮਤ ਦਾ ਚੱਕਰ ਹੈ।' ਦੂਜੇ ਪਾਸੇ ਤਰਕਸ਼ੀਲ-ਵਿਗਿਆਨਕ ਸੋਚ ਦਾ ਉੱਤਰ ਹੈ ਕਿ ਇਹ ਕੋਈ ਕਿਸਮਤ ਦਾ ਚੱਕਰ ਨਹੀਂ ਹੈ ਸਗੋਂ ਮਨੁੱਖ ਨੇ ਆਪਣੀ ਕਿਸਮਤ ਖੁਦ ਘੜਨੀ ਹੈ। ਲੋੜ ਸਮਾਜ ਦੇ ਅੰਦਰੂਨੀ ਵਿਰੋਧਾਂ ਨੂੰ ਸਮਝਕੇ ਲੁੱਟ-ਖਸੁੱਟ ਅਤੇ ਬੇਈਮਾਨੀ ਅਧਾਰਿਤ ਸਮਾਜ ਨੂੰ ਬਦਲਣ ਦੀ ਹੈ। ਜਦੋਂ ਮਨੁੱਖ ਕਿਸਮਤ ਦੇ ਅਧਿਆਤਮਵਾਦੀ ਲੋਟੂ ਪੱਖੀ ਫਲਸਫ਼ੇ ਦੀ ਦਲਦਲ ਵਿੱਚੋਂ ਨਿਕਲਕੇ ਸੱਚੀ ਵਿਗਿਆਨਕ ਤਰਕਸ਼ੀਲ ਸੋਚ ਦਾ ਰਾਹ ਫੜ੍ਹਦਾ ਹੈ ਤਾਂ ਉਸਨੂੰ 'ਮਨੁੱਖ ਹੱਥੋਂ ਮਨੁੱਖ ਦੀ ਲੁੱਟ' ਵਾਲੀ ਗੱਲ ਸਮਝ ਵਿਚ ਆ ਜਾਂਦੀ ਹੈ ਅਤੇ ਉਹ ਸੰਘਰਸ਼ ਦੇ ਰਾਹ ਤੁਰ ਪੈਂਦਾ ਹੈ। ਅੱਜ ਮਈ ਦਿਵਸ ਉੱਪਰ ਮਜਦੂਰਾਂ ਦੇ ਹਿਤਾਂ ਲਈ ਸੰਘਰਸ਼ ਕਰਕੇ ਜਾਨ ਵਾਰਨ ਵਾਲੇ ਸ਼ਹੀਦਾਂ ਨੂੰ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ ਕਿ ਅਸੀਂ ਆਪਣੀ ਪੂਰੀ ਸ਼ਕਤੀ ਨਾਲ ਸਮਾਜ ਨੂੰ ਅਧਿਆਤਮਵਾਦੀ ਫਲਸਫੇ ਦੀ ਜਕੜ ਵਿੱਚੋਂ ਕੱਢਣ ਲਈ ਜੁਟ ਜਾਈਏ ਤਾਂ ਜੋ ਮਨੁੱਖ ਅਗਲੇ ਕਦਮ ਭਾਵ ਸੰਘਰਸ਼ ਲਈ ਪ੍ਰੇਰਿਤ ਹੋ ਸਕੇ ਅਤੇ ਅਸੀਂ ਇੱਕ ਚੰਗੇ ਅਤੇ ਬਰਾਬਰੀ ਵਾਲੇ ਸਮਾਜ ਦੀ ਸਥਾਪਨਾ ਕਰ ਸਕੀਏ। ਆਓ ਦੇਖੀਏ ਕਿ ਅਸੀਂ ਕਿੰਨ੍ਹਾਂ ਵਿੱਚ ਸ਼ਾਮਲ ਹਾਂ –

ਕੁਝ ਲੋਕ ਸਨ ਕਿ ਵਕਤ ਦੇ ਸਾਂਚੇ ਵਿੱਚ ਢਲ ਗਏ
ਕੁਝ ਲੋਕ ਸਨ ਕਿ ਵਕਤ ਦੇ ਸਾਂਚੇ ਬਦਲ ਗਏ।

*ਸੰਪਾਦਕ*

ਇਹ ਮੈਗਜ਼ੀਨ ਡਾਇਰੈਕਟਰ ਸਿਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਭੇਡ ਦਾ ਕਲੋਨ ਬਣਾਉਣ ਤੋਂ ਬਾਅਦ

# ਕੀ ਮਨੁੱਖ ਵੀ ਹੁਣ ਫੈਕਟਰੀਆਂ ਵਿੱਚ ਬਣਨਗੇ?

**ਰਾਜਪਾਲ ਸਿੰਘ**

ਵੀਹਵੀਂ ਸਦੀ ਦੇ ਖਤਮ ਹੁੰਦੇ ਹੁੰਦੇ ਇਸਦੀਆਂ ਵਿਗਿਆਨਕ ਪ੍ਰਾਪਤੀਆਂ ਵਿੱਚ ਇੱਕ ਹੋਰ ਅਹਿਮ ਵਿਗਿਆਨਕ ਪ੍ਰਾਪਤੀ ਜੁੜ ਗਈ ਹੈ। ਇਹ ਵਿਗਿਆਨਕ ਪ੍ਰਾਪਤੀ ਹੈ, ਵਿਗਿਆਨੀਆਂ ਦੁਆਰਾ ਕਿਸੇ ਵਿਕਸਿਤ ਜੀਵ ਦਾ ਸੈੱਲ ਲੈ ਕੇ ਉਸਤੋਂ ਹੂਬਹੂ ਉਸ ਵਰਗਾ ਜੀਵ ਪੈਦਾ ਕਰਨ ਵਿੱਚ ਸਫ਼ਲ ਹੋਣਾ। ਫਰਵਰੀ '97 ਵਿੱਚ ਰਾਸਲਿਨ ਇੰਸਟੀਚਿਊਟ ਸਕਾਟਲੈਂਡ ਦੇ ਵਿਗਿਆਨੀਆਂ ਨੇ ਇੱਕ ਭੇਡ ਦੇ ਹਵਾਨੇ ਵਿੱਚੋਂ ਸੈੱਲ ਲੈ ਕੇ ਉਸੇ ਭੇਡ ਦੇ ਅੰਡ-ਸੈਲ ਨਾਲ ਮੇਲ ਕਰਾਕੇ ਭੇਡ ਦਾ ਬੱਚਾ ਪੈਦਾ ਕੀਤਾ ਹੈ ਜੋ ਮੂਲ ਭੇਡ ਦੀ ਹੂਬਹੂ ਨਕਲ ਜਾਂ ਕਹਿ ਲਵੋ ਕਾਰਬਨ ਕਾਪੀ ਹੈ। ਇਸਤੋਂ ਬਾਅਦ ਮਾਰਚ '97 ਵਿੱਚ ਅਮਰੀਕਨ ਵਿਗਿਆਨੀਆਂ ਨੇ ਦੋ ਹਮਸ਼ਕਲ ਬਾਂਦਰ ਪੈਦਾ ਕੀਤੇ ਹਨ। ਇਸ ਤਰ੍ਹਾਂ ਪੈਦਾ ਕੀਤੇ ਜੀਵਾਂ ਨੂੰ ਕਲੋਨ (clone) ਕਿਹਾ ਜਾਂਦਾ ਹੈ। ਇਹ ਕਲੋਨ ਇੱਕੋ ਜੀਵ ਤੋਂ ਪੈਦਾ ਹੋਣ ਕਰਕੇ ਉਸ ਮੂਲ ਜੀਵ ਨਾਲ ਪੂਰੀ ਤਰ੍ਹਾਂ ਮਿਲਦੇ ਹੁੰਦੇ ਹਨ।



ਚਾਹੇ ਹੁਣ ਨਵੀਆਂ ਵਿਗਿਆਨਕ ਖੋਜਾਂ ਨੂੰ ਸਹਿਜਤਾ ਨਾਲ ਲਿਆ ਜਾਣ ਲੱਗ ਪਿਆ ਸੀ ਪਰ ਇਸ ਖੋਜ ਨੇ ਇੱਕ ਵਾਰ ਫਿਰ ਵਾਦ-ਵਿਵਾਦ ਦਾ ਤੂਫ਼ਾਨ ਖੜ੍ਹਾ ਕਰ ਦਿੱਤਾ। ਜਿੱਥੇ ਵਿਗਿਆਨਕ ਸੋਚ ਵਾਲੇ ਵਿਅਕਤੀ ਇਸਨੂੰ ਜੀਵ-ਵਿਗਿਆਨ ਦੇ ਖੇਤਰ ਵਿੱਚ ਸ਼ਾਨਦਾਰ ਪ੍ਰਾਪਤੀ ਮੰਨਦੇ ਹੋਏ ਇਸਦੀਆਂ ਵੱਡੀਆਂ ਸੰਭਾਵਨਾਵਾਂ ਬਾਰੇ ਆਸ-ਭਰਪੂਰ ਰਉਂ ਵਿੱਚ ਹਨ ਉਥੇ ਉਲਟ ਸੋਚ ਵਾਲੇ ਲੋਕ ਇਸਤੋਂ ਡਰੇ ਹੋਏ ਇਸਨੂੰ 'ਰੱਬ ਦੇ ਕੰਮਾਂ ਵਿੱਚ ਦਖਲ' ਅਤੇ 'ਫੈਕਟਰੀਆਂ ਵਿੱਚ ਮਨੁੱਖ ਤਿਆਰ ਕਰਨ' ਵਰਗੀਆਂ ਗੱਲਾਂ ਦਾ ਡਰ ਦਿਖਾ ਰਹੇ ਹਨ। ਇਸੇ ਕਰਕੇ ਕਲਿੰਟਨ ਪ੍ਰਸ਼ਾਸਨ ਨੇ ਆਪਣੇ ਦੇਸ਼ ਵਿੱਚ ਇਸ ਸਬੰਧੀ ਚੱਲ ਰਹੀ ਖੋਜ ਦੇ ਫੰਡ ਰੋਕ ਕੇ, ਇਸ ਬਾਰੇ ਆਪਣੇ ਜੈਵ-ਸਦਾਚਾਰ ਕਮਿਸ਼ਨ (Bio-ethics Commission) ਨੂੰ 3 ਮਹੀਨੇ ਦੇ ਅੰਦਰ ਅੰਦਰ ਰਿਪੋਰਟ ਦੇਣ ਨੂੰ ਕਿਹਾ ਹੈ ਅਤੇ ਯੂਰਪੀ ਕਮਿਸ਼ਨ ਦੇ ਪ੍ਰਧਾਨ ਨੇ ਵੀ ਇਸ ਖੋਜ ਵਿੱਚੋਂ ਪੈਦਾ ਹੋਣ ਵਾਲੇ 'ਮਸਲਿਆਂ' ਬਾਰੇ ਅਧਿਐਨ ਕਰਨ ਦਾ ਹੁਕਮ ਦਿੱਤਾ ਹੈ।

## ਇਹ ਖੋਜ ਅਸਲ ਵਿੱਚ ਹੈ ਕੀ ? –

ਕੁਝ ਬਹੁਤ ਹੇਠਲੀ ਪੱਧਰ ਦੇ ਜੀਵਾਂ ਨੂੰ ਛੱਡ ਕੇ ਬਾਕੀ ਸਭ ਜੀਵ ਜੰਤੂਆਂ ਵਿੱਚ ਨਵੇਂ ਜੀਵਾਂ ਦੀ ਉਤਪਤੀ ਲਿੰਗੀ ਜਣਨ ਰਾਹੀਂ ਹੀ ਹੁੰਦੀ ਹੈ। ਇਸ ਵਿੱਚ ਨਰ ਜੀਵ ਤੋਂ ਸ਼ੁਕਰਾਣੂ (sperm) ਪੈਦਾ ਹੁੰਦੇ ਹਨ ਜਿਨ੍ਹਾਂ ਦਾ ਮਾਦਾ ਜੀਵ ਦੇ ਬੀਜ-ਅੰਡ (Ovum) ਨਾਲ ਮੇਲ ਹੁੰਦਾ ਹੈ। ਮੇਲ ਹੋਣ ਦੀ ਇਸ ਕ੍ਰਿਆ ਨੂੰ ਨਿਸ਼ੇਚਨ ਜਾਂ ਫਰਟੇਲਾਈਜ਼ੇਸ਼ਨ (Fertilisation) ਕਿਹਾ ਜਾਂਦਾ ਹੈ। ਇਸ ਫਰਟੇਲਾਈਜ਼ੇਸ਼ਨ ਤੋਂ ਬਾਅਦ ਸੈੱਲ ਵੰਡ ਸ਼ੁਰੂ ਹੋ ਜਾਂਦੀ ਹੈ ਅਤੇ ਇਹ ਭਰੂਣ ਅਵਸਥਾ ਵਿੱਚ ਬਦਲਣ ਲਗਦਾ ਹੈ ਜਿਸਤੋਂ ਬਾਅਦ ਵਿੱਚ ਪੂਰਾ ਜੀਵ ਪੈਦਾ ਹੁੰਦਾ ਹੈ।

ਇਸ ਸਾਰੀ ਪ੍ਰਕਿਰਿਆ ਵਿੱਚ ਸਭ ਤੋਂ ਅਹਿਮ ਪੜਾਅ ਹੁੰਦਾ ਹੈ ਸ਼ੁਕਰਾਣੂ ਅਤੇ ਅੰਡੇ ਦੇ ਮੇਲ ਭਾਵ ਫਰਟੇਲਾਈਜ਼ੇਸ਼ਨ ਦਾ। ਜੇ ਇਹ ਮੇਲ ਨਾ ਹੋਵੇ ਤਾਂ ਅੰਡਾ ਅੱਗੇ ਨਵੇਂ ਜੀਵ ਵਿੱਚ ਵਿਕਸਿਤ ਨਹੀਂ ਹੋਵੇਗਾ। ਇਸ ਫਰਟੇਲਾਈਜ਼ੇਸ਼ਨ ਸਦਕਾ ਨਵੇਂ ਜੀਵ ਵਿੱਚ ਨਰ ਅਤੇ ਮਾਦਾ ਦੋਹਾਂ ਪਾਸਿਆਂ ਦੇ ਜੀਨਜ਼ ਦਾ ਮੇਲ ਹੁੰਦਾ ਹੈ। ਜੀਨਜ਼ (Genes) ਕਿਸੇ ਵੀ ਜੀਵ ਦੇ ਗੁਣਾਂ ਨੂੰ ਨਿਰਧਾਰਤ ਕਰਦੇ ਹਨ। ਇਸੇ ਕਰਕੇ ਨਵੀਂ ਸੰਤਾਨ ਵਿੱਚ ਕੁਝ ਲੱਛਣ ਆਪਣੇ ਪਿਤਾ ਵਰਗੇ ਹੋ ਸਕਦੇ ਹਨ, ਕੁਝ ਮਾਤਾ ਵਰਗੇ ਅਤੇ ਕੁਝ ਲੱਛਣ ਦਾਦਾ-ਦਾਦੀ ਜਾਂ ਨਾਨਾ-ਨਾਨੀ ਵਾਲੇ ਹੋ ਸਕਦੇ ਹਨ ਜੋ ਉਸਦੇ ਮਾਂ ਬਾਪ ਵਿੱਚ ਦੱਬੇ ਰਹਿ ਗਏ ਸਨ ; ਉਸਦੇ ਮਾਂ-ਬਾਪ ਦੇ ਜੀਨਜ਼ ਦੇ ਮੇਲ ਸਦਕਾ ਕੁਝ ਨਵੀਂ ਕਿਸਮ ਦੇ ਗੁਣ ਵੀ ਪੈਦਾ ਹੋ ਜਾਂਦੇ ਹਨ। ਇਸ ਤਰ੍ਹਾਂ ਹਰ ਨਵੇਂ ਜੀਵ ਦੇ ਕੁਝ ਗੁਣ ਤਾਂ ਆਪਣੇ ਮਾਂ-ਬਾਪ ਨਾਲ



ਮਿਲਦੇ ਹੋ ਸਕਦੇ ਹੁੰਦੇ ਹਨ ਪਰ ਸਮੁੱਚੇ ਤੌਰ 'ਤੇ ਉਹ ਨਵੀਂ ਸਰੀਰਕ/ਮਾਨਸਿਕ ਬਣਤਰ ਵਾਲਾ ਵੱਖਰਾ ਜੀਵ ਹੁੰਦਾ ਹੈ। ਇਸ ਪ੍ਰਕਿਰਿਆ ਦੌਰਾਨ ਉਸ ਵਿੱਚ ਮਨ-ਇੱਛਤ ਗੁਣ ਪੈਦਾ ਨਹੀਂ ਕੀਤੇ ਜਾ ਸਕਦੇ ਕਿਉਂਕਿ ਫਰਟੇਲਾਈਜ਼ੇਸ਼ਨ ਸਮੇਂ ਹਜ਼ਾਰਾਂ-ਲੱਖਾਂ ਜੀਨਜ਼ ਦੇ ਮੇਲ ਵਿੱਚੋਂ ਕਿਹੜੇ ਗੁਣ ਅੱਗੇ ਆਉਣਗੇ, ਇਸ ਨੂੰ ਕੰਟਰੋਲ ਨਹੀਂ ਕੀਤਾ ਜਾ ਸਕਦਾ (ਇਸ ਸੰਦਰਭ ਵਿੱਚ ਉਘੇ ਅੰਗਰੇਜ਼ ਵਿਦਵਾਨ ਬਰਨਾਰਡ ਸ਼ਾਅ ਬਾਰੇ ਇੱਕ ਟੋਟਕਾ ਕਾਫ਼ੀ ਮਸ਼ਹੂਰ ਹੈ। ਬਰਨਾਰਡ ਸ਼ਾਅ ਦੀ ਬੁੱਧੀ ਬਹੁਤ ਤੀਖਣ ਪਰ ਸ਼ਕਲ ਅੱਛੀ ਨਹੀਂ ਸੀ, ਉਸਨੂੰ ਉਸ ਜਮਾਨੇ ਦੀ ਇੱਕ ਮਸ਼ਹੂਰ ਐਕਟਰੈੱਸ ਨੇ ਸੁਨੇਹਾ ਭੇਜਿਆ ਕਿ ਤੁਸੀਂ ਮੇਰੇ ਨਾਲ ਸ਼ਾਦੀ ਕਰ ਲਵੋ ਤਾਂ ਸਾਡੇ ਜੋ ਬੱਚੇ ਹੋਣਗੇ ਉਹ ਬਹੁਤ ਹੀ ਸ਼ਾਨਦਾਰ ਹੋਣਗੇ ਕਿਉਂਕਿ ਉਹ ਮੇਰੇ ਵਰਗੇ ਸੁੰਦਰ ਅਤੇ ਤੁਹਾਡੇ ਵਰਗੇ ਬੁੱਧੀਮਾਨ ਹੋਣਗੇ। ਇਸਦੇ ਜਵਾਬ ਵਿੱਚ ਬਰਨਾਰਡ ਸ਼ਾਅ ਨੇ ਲਿਖ ਭੇਜਿਆ ਕਿ - ਸੁੰਦਰੀ ਜੀ, ਤੁਹਾਡਾ ਸੁਝਾਅ ਤਾਂ ਬਹੁਤ ਵਧੀਆ ਹੈ ਪਰ ਜੇ ਇਸਤੋਂ ਉਲਟ ਹੋ ਗਿਆ ਤਾਂ ਫੇਰ ਕੀ ਕਰਾਂਗੇ।) ਮੁਕਦੀ ਗੱਲ ਕਿ ਦੋ ਵਿਅਕਤੀਆਂ ਦੇ ਮੇਲ ਤੋਂ ਪੈਦਾ ਹੋਈ ਸੰਤਾਨ ਦੇ ਗੁਣਾਂ ਨੂੰ ਨਿਸਚਿਤ ਕਰਨਾ ਸੰਭਵ ਨਹੀਂ ਸੀ।

ਇਸਦੇ ਮੁਕਾਬਲੇ ਵਿੱਚ ਇਸ ਨਵੀਂ ਖੋਜ ਵਿੱਚ ਆਂਡੇ ਦਾ ਮੇਲ ਸ਼ੁਕਰਾਣੂ ਨਾਲ ਨਹੀਂ ਕੀਤਾ ਗਿਆ ਸਗੋਂ ਉਸੇ ਭੇਡ ਦੇ ਹਵਾਨੇ ਵਿੱਚੋਂ ਸੈੱਲ ਲੈ ਕੇ ਉਸੇ ਦੇ ਆਂਡੇ ਨਾਲ ਮੇਲ ਕੇ ਨਵਾਂ ਬੱਚਾ ਪੈਦਾ ਕੀਤਾ ਗਿਆ ਹੈ।

ਇਸ ਵਿਧੀ ਰਾਹੀਂ ਪੈਦਾ ਕੀਤਾ ਨਵਾਂ ਬੱਚਾ ਕਿਉਂਕਿ ਇੱਕੋ ਜੀਵ ਦੇ ਸੈਲਾਂ ਤੋਂ ਬਣਿਆ ਹੈ ਇਸ ਲਈ ਉਸਦੇ ਜੀਨਜ਼ ਦੀ ਤਰਤੀਬ ਮੂਲ ਜੀਵ ਵਾਲੀ ਹੀ ਹੋਵੇਗੀ ਜਿਸ ਕਰਕੇ ਸਰੀਰਕ ਤੌਰ ਤੇ ਉਹ ਪੂਰੀ ਤਰ੍ਹਾਂ ਪਹਿਲੇ ਜੀਵ ਵਰਗਾ ਹੀ ਹੋਵੇਗਾ।

ਜੀਵ-ਵਿਗਿਆਨ ਦੇ ਪੱਖ ਤੋਂ ਇਸ ਖੋਜ ਦੀ ਵੱਡੀ ਮਹੱਤਤਾ ਇਸ ਗੱਲ ਵਿੱਚ ਹੈ ਕਿ ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਨਵਾਂ ਜੀਵ ਪੈਦਾ ਕਰਨ ਦੀ ਸ਼ਕਤੀ ਕੇਵਲ ਸੈਕਸ-ਸੈਲਾਂ ਵਿੱਚ ਹੀ ਹੁੰਦੀ ਹੈ ਪਰ ਇਸ ਨਾਲ ਇਹ ਸਿੱਧ ਹੋ ਗਿਆ ਹੈ ਕਿ ਸਿਧਾਂਤਕ ਤੌਰ 'ਤੇ ਤਾਂ ਸਰੀਰ ਦੇ ਕਿਸੇ ਵੀ ਹਿੱਸੇ ਤੋਂ ਸੈਲ ਲੈ ਕੇ ਨਵਾਂ ਜੀਵ ਪੈਦਾ ਕੀਤਾ ਜਾ ਸਕਦਾ ਹੈ। ਦੂਸਰਾ ਹੇਠਲੇ ਜੀਵਾਂ ਅਤੇ ਪੌਦਾ-ਜਗਤ ਵਿੱਚ ਤਾਂ ਨਰ/ਮਾਦਾ ਸੈਲਾਂ ਦੇ ਮੇਲ ਤੋਂ ਬਿਨਾਂ ਵੀ ਕਿਸੇ ਹੋਰ ਹਿੱਸੇ ਤੋਂ ਨਵੀਂ ਉਤਪਤੀ ਹੋ ਜਾਂਦੀ ਸੀ (ਜਿਵੇਂ ਗੁਲਾਬ ਦੀ ਕਲਮ ਕੱਟ ਕੇ ਨਵਾਂ ਪੌਦਾ ਪੈਦਾ ਹੋ ਜਾਂਦਾ ਹੈ।) ਪਰ ਇਹ ਪਹਿਲੀ ਵਾਰ ਹੈ ਕਿ ਕੋਈ ਉਚੇਰੀ ਪੱਧਰ ਦਾ ਜੀਵ ਇਸ ਵਿਧੀ ਦੁਆਰਾ ਪੈਦਾ ਹੋਣਾ ਸੰਭਵ ਹੋਇਆ ਹੈ। ਪਹਿਲਾਂ ਭੇਡ ਅਤੇ ਫਿਰ ਬਾਂਦਰ ਤੀਕ ਇਹ ਤਜਰਬਾ ਸਫ਼ਲ ਹੋਣ ਤੋਂ ਬਾਅਦ ਇਹ ਸੰਭਵ ਹੋ ਜਾਂਦਾ ਹੈ ਕਿ ਮਨੁੱਖ ਵੀ ਇਸ ਤਰੀਕੇ ਨਾਲ ਪੈਦਾ ਕੀਤਾ ਜਾ ਸਕੇ।

**ਦਿਲਚਸਪ ਸੰਭਾਵਨਾਵਾਂ** - ਇਸ ਖੋਜ ਦੇ ਸਫ਼ਲ ਹੋਣ ਨਾਲ ਹੀ ਮਨੁੱਖ ਦੀ ਕਲਪਨਾ ਨੇ ਨਵੀਆਂ ਉਡਾਣਾਂ ਭਰਨੀਆਂ ਸ਼ੁਰੂ ਕਰ ਦਿੱਤੀਆਂ ਹਨ। ਇਹਨਾਂ ਵਿੱਚੋਂ ਕੁਝ ਕੁ ਸਿਧਾਂਤਕ ਤੌਰ ਤੇ ਸੰਭਵ ਹਨ ਜਦ ਕਿ ਕੁਝ ਨਿਰੋਲ ਕਾਲਪਨਿਕ ਸੁਪਨੇ ਹਨ। ਜੱਗਬਾਣੀ ਅਖਬਾਰ ਨੇ ਇਸ ਵਿਸ਼ੇ ਤੇ ਸੰਪਾਦਕੀ ਵਿੱਚ ਲਿਖਿਆ ਹੈ ਕਿ ਇਸ ਨਾਲ ਸ੍ਰੀਦੇਵੀਆਂ ਦੀ ਫਸਲ ਤਿਆਰ ਕੀਤੀ ਜਾ ਸਕੇਗੀ (ਸ੍ਰੀਦੇਵੀ, ਜਿਸ ਤਰ੍ਹਾਂ ਕਿ ਪਾਠਕ ਜਾਣਦੇ ਹੀ ਹਨ, ਹਿੰਦੀ ਫਿਲਮਾਂ ਦੀ ਮਸ਼ਹੂਰ ਹੀਰੋਇਨ ਹੈ। ਅਖਬਾਰ ਦਾ ਭਾਵ ਹੈ ਕਿ ਸ੍ਰੀਦੇਵੀ ਦੇ ਸਰੀਰ ਦੇ ਸੈਲ ਲੈ ਕੇ ਉਹਨਾਂ ਤੋਂ ਇਸ ਵਿਧੀ ਰਾਹੀਂ ਸ੍ਰੀਦੇਵੀ ਦੀ ਸਰੀਰਕ ਸੁੰਦਰਤਾ ਨਾਲ ਬਿਲਕੁਲ ਮੇਲ ਖਾਂਦੀਆਂ ਔਰਤਾਂ ਪੈਦਾ ਕੀਤੀਆਂ ਜਾ ਸਕਣਗੀਆਂ। ਜਾਪਦਾ ਹੈ ਕਿ ਜਗਬਾਣੀ ਅਖਬਾਰ ਸਮੂਹ ਵਾਲਿਆਂ ਲਈ ਤਾਂ ਇਸ ਖੋਜ ਦੀ ਸਭ ਤੋਂ ਯੋਗ ਵਰਤੋਂ ਸ੍ਰੀਦੇਵੀਆਂ ਜਾਂ ਮਾਧੁਰੀਆਂ ਪੈਦਾ ਕਰਨਾ ਹੀ ਹੋ ਸਕਦਾ ਹੈ।) ਪਾਠਕ ਪੁੱਛ ਸਕਦੇ ਹਨ ਕਿ ਕੀ ਇਹ ਗੱਲ ਸਚਮੁਚ ਸੰਭਵ ਹੈ ? ਜੀ ਹਾਂ, ਜੇ ਇਹ ਟੈਕਨੀਕ ਅਮਲੀ ਤੌਰ ਤੇ ਪੂਰੀ ਤਰ੍ਹਾਂ ਵਿਕਸਿਤ ਹੋ ਜਾਂਦੀ ਤਾਂ ਇਹ ਸੰਭਵ ਹੋਵੇਗਾ ਕਿ ਕਿਸੇ ਵੀ ਵਿਅਕਤੀ ਤੋਂ ਸੈਲ ਲੈ ਕੇ ਉਸ ਵਰਗੀ ਸ਼ਕਲ-ਸੂਰਤ ਅਤੇ ਅਕਲ ਵਾਲਾ ਵਿਅਕਤੀ ਪੈਦਾ ਕੀਤਾ ਜਾ ਸਕੇਗਾ। ਪਰ ਨਵੇਂ ਵਿਅਕਤੀ ਦੀ ਵੱਖਰੀ ਸ਼ਖਸੀਅਤ ਹੋਵੇਗੀ ਅਤੇ ਉਹ ਮੂਲ ਵਿਅਕਤੀ ਨਾਲ ਓਨਾ ਹੀ ਮਿਲਦਾ ਹੋਵੇਗਾ ਜਿੰਨਾ ਹਮਸ਼ਕਲ ਜੌੜੇ ਭਰਾ ਇੱਕ ਦੂਜੇ ਨਾਲ ਮਿਲਦੇ ਹਨ। ਸਗੋਂ ਇਹਨਾਂ ਵਿੱਚ ਉਮਰ ਦਾ ਵੀ ਵੱਡਾ ਅੰਤਰ ਹੋਵੇਗਾ ਅਤੇ ਉਸਦਾ ਪਾਲਣ-ਪੋਸ਼ਣ ਵੱਖਰੇ ਢੰਗ ਨਾਲ ਹੋਵੇਗਾ। ਅਸਲ ਵਿੱਚ ਅਜਿਹੀਆਂ ਖਬਰਾਂ ਨੂੰ ਸਨਸਨੀਖੇਜ਼ ਅਤੇ ਰੌਚਿਕ ਬਨਾਉਣ ਲਈ ਇਸ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਕਿ ਬਹੁਤ ਸਾਰੇ ਭੁਲੇਖੇ ਖੜ੍ਹੇ ਹੋ ਜਾਂਦੇ ਹਨ। ਜਿਵੇਂ ਟੈਸਟ-ਟਿਊਬ ਬੇਬੀ ਬਾਰੇ ਇਹ ਪ੍ਰਭਾਵ ਪਾਇਆ ਜਾਂਦਾ ਸੀ ਕਿ ਬੱਚਾ ਪੂਰਾ-ਸੂਰਾ ਹੀ ਟੈਸਟ-ਟਿਊਬ ਵਿੱਚ ਬਣਦਾ ਹੈ ਜਦ ਕਿ ਉਸ ਤਕਨੀਕ ਵਿੱਚ ਫਰਟੇਲਾਈਜ਼ੇਸ਼ਨ ਤੋਂ ਬਾਅਦ ਬੱਚਾ ਮਾਂ ਦੀ ਕੁੱਖ ਵਿੱਚ ਹੀ ਆਮ ਬੱਚੇ ਦੀ ਤਰ੍ਹਾਂ ਪਲਦਾ ਅਤੇ ਜਨਮ ਲੈਂਦਾ ਹੈ। ਇਥੇ ਵੀ ਪ੍ਰਭਾਵ ਇਉਂ ਬਣਾਇਆ ਜਾ ਰਿਹਾ ਹੈ ਜਿਵੇਂ ਆਦਮੀ, ਔਰਤ ਜਾਂ ਹੋਰ ਜੀਵ ਤੋਂ ਸੈਲ ਲੈ ਕੇ ਫੈਕਟਰੀਆਂ ਵਿੱਚ ਉਹਨਾਂ ਦਾ ਉਤਪਾਦਨ ਕੀਤਾ ਜਾਵੇਗਾ। ਅਸਲ ਵਿੱਚ ਇਥੇ ਵੀ ਸੈਲ ਵੰਡ ਸ਼ੁਰੂ ਹੋਣ ਤੋਂ ਬਾਅਦ ਭਰੂਣ ਮਾਦਾ ਜੀਵ ਦੇ ਗਰਭ ਵਿੱਚ ਹੀ ਪਲੇਗਾ ਅਤੇ ਜਨਮ ਲੈਣ ਤੋਂ ਬਾਅਦ ਉਨੇ ਸਾਲਾਂ

ਵਿੱਚ ਹੀ ਵੱਡਾ ਹੋਵੇਗਾ। ਹੁਣ ਹੋਏ ਤਜਰਬੇ ਵਿੱਚ ਪੈਦਾ ਹੋਈ 'ਡੌਲੀ' ਨਾਮ ਦੀ ਭੇਡ ਵੀ ਇਸੇ ਤਰ੍ਹਾਂ ਹੀ ਪੈਦਾ ਹੋਈ ਅਤੇ ਵੱਡੀ ਹੋ ਰਹੀ ਹੈ। ਸੋ ਇਸ ਸਾਰੀ ਪ੍ਰਕਿਰਿਆ ਨੂੰ ਚੰਗੀ ਤਰ੍ਹਾਂ ਸਮਝ ਕੇ ਹੀ ਇਸ ਖੋਜ ਦੁਆਰਾ ਪੈਦਾ ਕੀਤੇ ਜਾ ਸਕਣ ਵਾਲੇ ਕਲੋਨਜ਼ (Clones) ਦੇ ਸਿੱਟਿਆਂ ਨੂੰ ਠੀਕ ਤਰ੍ਹਾਂ ਜਾਣਿਆ ਜਾ ਸਕਦਾ ਹੈ।

ਸੰਭਾਵੀ ਸਿੱਟੇ - ਇਸ ਵਿਗਿਆਨਕ ਪ੍ਰਾਪਤੀ ਦੇ ਸਿੱਟਿਆਂ ਨੂੰ ਦੋ ਭਾਗਾਂ ਵਿੱਚ ਰੱਖ ਕੇ ਵਿਚਾਰਿਆ ਜਾ ਸਕਦਾ ਹੈ।

ਪਹਿਲਾ : ਮਨੁੱਖ ਨੂੰ ਛੱਡ ਕੇ ਬਾਕੀ ਜੀਵਾਂ ਦੀ ਇਸ ਵਿਧੀ ਦੁਆਰਾ ਉਤਪਤੀ ਜਾਂ ਕਲੋਨ ਪੈਦਾ ਕਰੇ।

ਦੂਸਰਾ : ਇਸ ਵਿਧੀ ਨੂੰ ਵਿਕਸਿਤ ਕਰਕੇ ਖੁਦ ਮਨੁੱਖ ਦੇ ਆਪਣੇ ਕਲੋਨ ਪੈਦਾ ਕਰਨੇ।

ਦੂਸਰੇ ਜੀਵਾਂ ਦੇ ਕਲੋਨ ਤਿਆਰ ਕਰ ਸਕਣ ਨਾਲ ਪਸ਼ੂ ਪਾਲਣ ਦੇ ਖੇਤਰ ਵਿੱਚ ਸਿਫ਼ਤੀ ਤਰੱਕੀ ਹੋਵੇਗੀ। ਇਸ ਵਿਧੀ ਦੀ ਸਫ਼ਲਤਾ ਨਾਲ ਮਨੁੱਖ ਲਈ ਲਾਭਦਾਇਕ ਜੋ ਵੀ ਵਧੀਆ ਤੋਂ ਵਧੀਆ ਪਸ਼ੂ ਹਨ ਉਹਨਾਂ ਦੇ ਗੁਣਾਂ ਨੂੰ ਪੂਰੀ ਤਰ੍ਹਾਂ ਕਾਇਮ ਰਖਦੇ ਹੋਏ ਹੋਰ ਪਸ਼ੂ ਤਿਆਰ ਕੀਤੇ ਜਾ ਸਕਦੇ ਹਨ। ਹੁਣ ਵੀ ਚਾਹੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਚੰਗੇ ਤੋਂ ਚੰਗੇ ਨਰ ਅਤੇ ਮਾਦਾ ਪਸ਼ੂ ਦਾ ਮੇਲ ਕਰਾਕੇ ਵਧੀਆ ਪਸ਼ੂ ਪੈਦਾ ਕੀਤੇ ਜਾਣ ਪਰ ਨਰ-ਮਾਦਾ ਦੇ ਮੇਲ ਦੌਰਾਨ ਜੀਨਜ਼ ਦੀ ਅਦਲਾ ਬਦਲੀ ਦੇ ਸਿੱਟੇ ਵਜੋਂ ਚੰਗੇ ਪਸ਼ੂਆਂ ਦੇ ਨਾਲ ਨਾਲ ਕਾਫ਼ੀ ਗਿਣਤੀ ਵਿੱਚ ਮਾੜੇ ਜਾਂ ਥੋੜ੍ਹੇ ਗੁਣਾਂ ਵਾਲੇ ਪਸ਼ੂ ਵੀ ਪੈਦਾ ਹੁੰਦੇ ਰਹਿੰਦੇ ਹਨ। ਪਰ ਇਸ ਨਵੀਂ ਵਿਧੀ ਨਾਲ ਇਹ ਸੰਭਵ ਹੈ ਕਿ ਜੇ ਕਿਤੇ 20 ਲਿਟਰ ਰੋਜਾਨਾ ਦੁੱਧ ਦੇਣ ਵਾਲੀ ਮੱਝ ਹੈ ਤਾਂ ਉਸਤੋਂ ਏਨਾ ਦੁੱਧ ਦੇਣ ਵਾਲੀਆਂ ਹੀ ਹੋਰ ਮੱਝਾਂ ਪੈਦਾ ਕਰਵਾਈਆਂ ਜਾ ਸਕਣ। ਲਗਭਗ ਇਹੋ ਜਿਹਾ ਕਾਰਜ ਫਸਲਾਂ ਦੇ ਖੇਤਰ ਵਿੱਚ ਹੁਣ ਕੀਤਾ ਵੀ ਜਾ ਰਿਹ ਹੈ। ਜਦ ਟਿਸ਼ੂ ਕਲਚਰ ਦੀ ਵਿਧੀ ਰਾਹੀਂ ਨਵੇਂ ਪੌਦੇ ਪੈਦਾ ਕੀਤੇ ਜਾਂਦੇ ਹਨ। ਇਹ ਤਜਰਬਾ ਸਫ਼ਲ ਹੋਣ ਤੋਂ ਬਾਅਦ ਇਸ ਤਰ੍ਹਾਂ ਨਵੇਂ ਪਸ਼ੂ ਵੀ ਪੈਦਾ ਕੀਤੇ ਜਾ ਸਕਣਗੇ।

ਇਸਤੋਂ ਇਲਾਵਾ ਕੁਦਰਤੀ ਸੰਤੁਲਨ ਵਿਗੜਨ ਨਾਲ ਜੋ ਜੀਵ ਧਰਤੀ ਤੋਂ ਅਲੋਪ ਹੋ ਰਹੇ ਹਨ ਉਨ੍ਹਾਂ ਦੇ ਵੀ ਸੈਲਾਂ ਤੋਂ ਕਲੋਨ ਤਿਆਰ ਕਰਕੇ ਉਹਨਾਂ ਜੀਵ-ਜਾਤੀਆਂ ਦੀ ਹੋਂਦ ਨੂੰ ਕਾਇਮ ਰੱਖਿਆ ਜਾਣਾ ਸੰਭਵ ਹੋ ਜਾਵੇਗਾ।

ਇਸਦੀ ਸਭ ਤੋਂ ਵੱਧ ਮਹੱਤਤਾ ਅਤੇ ਹੈਰਾਨਕੁੰਨ ਸੰਭਾਵਨਾ ਖੁਦ ਮਨੁੱਖ ਦੇ ਕਲੋਨ ਤਿਆਰ ਕਰਨ ਵਿੱਚ ਪਈ ਹੈ। ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਇਸ ਟੈਕਨੀਕ ਦੇ ਮਨੁੱਖ ਉੱਪਰ ਸਫ਼ਲ ਹੋ ਜਾਣ ਬਾਅਦ ਇਹ ਸੰਭਵ ਹੋ ਜਾਵੇਗਾ ਕਿ ਕਿਸੇ ਮਨੁੱਖ ਦੇ ਸੈਲ ਤੋਂ ਹੂਬਹੂ ਉਸ ਵਰਗਾ ਵਿਅਕਤੀ ਪੈਦਾ ਕੀਤਾ ਜਾ ਸਕੇਗਾ। ਇਸ ਕਰਕੇ ਕਿਹਾ ਜਾਂਦਾ ਹੈ ਕਿ ਫਿਰ ਮਹਾਨ ਵਿਗਿਆਨੀਆਂ ਤੋਂ ਸੈਲ ਲੈ ਕੇ ਉਹਨਾਂ ਵਰਗੇ ਅਨੇਕਾਂ ਵਿਗਿਆਨੀ ਪੈਦਾ ਕੀਤੇ ਜਾ ਸਕਣਗੇ। ਇਸੇ ਤਰ੍ਹਾਂ ਮਹਾਨ ਖਿਡਾਰੀਆਂ, ਬੁੱਧੀਜੀਵੀਆਂ, ਸਮਾਜ ਸੁਧਾਰਕਾਂ, ਕਲਾਕਾਰਾਂ, ਅਤੇ ਹੋਰ ਖੇਤਰਾਂ ਵਿੱਚ ਵਧੀਆ ਕੰਮ ਕਰ ਰਹੇ ਸ਼ਾਨਦਾਰ, ਸੁੰਦਰ, ਸਿਆਣੇ ਮਰਦ-ਔਰਤਾਂ ਦੇ ਸੈਲਾਂ ਤੋਂ ਉਹੋ ਜਿਹੇ ਹੀ ਸ਼ਾਨਦਾਰ ਮਰਦ-ਔਰਤਾਂ ਪੈਦਾ ਕੀਤੇ ਜਾ ਸਕਣਗੇ। ਦੂਜੇ ਪਾਸੇ ਇਹ ਵੀ ਡਰ ਪਾਇਆ ਜਾ ਰਿਹਾ ਹੈ ਕਿ ਇਸ ਟੈਕਨੀਕ ਦੀ ਵਰਤੋਂ ਕਰਕੇ ਤਾਨਾਸ਼ਾਹੀ ਪ੍ਰਵਿਰਤੀਆਂ ਵਾਲੇ ਹਾਕਮ ਆਪਣੇ ਵਰਗੇ ਅਨੇਕਾਂ ਜਾਲਮ ਵਿਅਕਤੀ ਪੈਦਾ ਕਰ ਲੈਣਗੇ ਜੋ ਲੋਕਾਂ ਵਿੱਚ ਤਬਾਹੀ ਮਚਾਉਣਗੇ। ਅਜਿਹੀ ਇੱਕ ਕਲਪਨਾ ਪਹਿਲਾਂ ਇੱਕ ਫਿਲਮ ਵਿੱਚ ਕੀਤੀ ਗਈ ਸੀ ਜਿਸਦਾ ਨਾਮ ਸੀ 'The Boys From Brazil' ਇਸ ਫਿਲਮ ਵਿੱਚ ਹਿਟਲਰ ਦੇ ਇੱਕ ਸੈਲ ਤੋਂ 94 ਬੱਚੇ ਹਿਟਲਰ ਤਿਆਰ ਕੀਤੇ ਗਏ ਸਨ ਜੋ ਪੂਰੀ ਤਰ੍ਹਾਂ ਹਿਟਲਰ ਵਰਗੇ ਹੀ ਸਨ।

ਇਸ ਨਾਲ ਇਉਂ ਵੀ ਜਾਪਦਾ ਹੈ ਕਿ ਮਨੁੱਖ ਮੌਤ ਉੱਪਰ ਅੰਸ਼ਿਕ ਤੌਰ ਤੇ ਜਿੱਤ ਪ੍ਰਾਪਤ ਕਰ ਲਵੇਗਾ ਕਿਉਂਕਿ 30-40 ਸਾਲ ਦੀ ਉਮਰ ਬਾਅਦ ਹਰ ਮਨੁੱਖ ਆਪਣਾ ਕਲੋਨ ਤਿਆਰ ਕਰਵਾ ਲਵੇਗਾ। ਜਦ ਮਨੁੱਖ ਮੌਤ ਦੇ ਕੰਢੇ ਪੁੱਜੇਗਾ ਤਦ ਤੱਕ ਉਸਦਾ ਕਲੋਨ ਪੂਰੀ ਤਰ੍ਹਾਂ ਜਵਾਨ ਹੋ ਜਾਵੇਗਾ। ਇਸੇ ਤਰ੍ਹਾਂ ਜੇ ਕਿਸੇ ਦਾ ਬੱਚਾ ਕੈਂਸਰ ਵਰਗੀ ਕਿਸੇ ਲਾਇਲਾਜ ਬਿਮਾਰੀ ਨਾਲ ਮਰ ਰਿਹਾ ਹੈ ਤਾਂ ਉਸਦੇ ਬਿਮਾਰੀ ਤੋਂ ਬਚੇ ਤੰਦਰੁਸਤ ਹਿੱਸੇ ਵਿੱਚੋਂ ਸੈਲ ਲੈ ਕੇ ਉਸਦੇ ਕਲੋਨ ਦੀ ਪੈਦਾਇਸ਼ ਕੀਤੀ ਜਾ ਸਕੇਗੀ। ਇਸ ਤਰ੍ਹਾਂ ਮਾਪਿਆਂ ਨੂੰ ਆਪਣੇ ਬੱਚੇ ਦਾ ਹੀ ਇੱਕ ਹੋਰ ਪ੍ਰਤੀਰੂਪ ਪ੍ਰਾਪਤ ਹੋ ਜਾਵੇਗਾ।

ਪਰ ਉਪਰੋਕਤ ਸੰਭਾਵਨਾਵਾਂ ਵਿੱਚ ਇੱਕ ਵੱਡੀ ਕਮੀ ਰਹਿ ਜਾਂਦੀ ਹੈ ਜਿਸਨੂੰ ਅਜਿਹੀਆਂ ਕਲਪਨਾਵਾਂ ਕਰਨ ਵਾਲੇ ਅੱਖੋਂ ਓਹਲੇ ਕਰ ਦਿੰਦੇ ਹਨ। ਉਹ ਇਹ ਕਿ ਇਸ ਟੈਕਨੀਕ ਨਾਲ ਜੋ ਕਲੋਨ ਰੂਪੀ ਮਨੁੱਖ ਤਿਆਰ ਹੋਣਗੇ ਉਹ ਆਪਣੇ ਮੂਲ ਵਿਅਕਤੀ ਨਾਲ ਸ਼ਕਲ ਸੂਰਤ ਅਤੇ ਦਿਮਾਗੀ ਯੋਗਤਾ ਦੇ ਪੱਖ ਤੋਂ ਮਿਲਦਾ ਜੁਲਦਾ ਹੋਵੇਗਾ ਪਰ ਉਸਦੀ ਸ਼ਖਸੀਅਤ ਅਤੇ ਸੋਚਣ ਢੰਗ ਬਿਲਕੁਲ ਨਵਾਂ ਅਤੇ ਵੱਖਰਾ ਹੋਵੇਗਾ। ਮੰਨ ਲਵੋ ਜੇ ਕੋਈ ਮਨੁੱਖ ਆਪਣਾ ਕਲੋਨ ਤਿਆਰ ਕਰਵਾ ਲੈਂਦਾ ਹੈ ਤਾਂ ਬਹੁਤ ਸੰਭਾਵਨਾ ਇਸ ਗੱਲ ਦੀ ਵੀ ਹੈ ਕਿ ਉਸਦੇ ਵਿਚਾਰ ਅਤੇ ਭਾਵਨਾਵਾਂ ਆਪਣੇ ਮੂਲ ਮਨੁੱਖ ਨਾਲੋਂ ਬਿਲਕੁਲ ਉਲਟ ਹੋਣ, ਹੋ ਸਕਦਾ ਹੈ ਕਿ ਉਹ ਦੋਹਵੇਂ ਇੱਕ ਦੂਜੇ ਦੇ ਦੁਸ਼ਮਣ ਹੀ ਬਣ ਜਾਣ। ਇਸਦੇ ਕਾਰਣ ਸਪਸ਼ਟ ਹਨ - ਪਹਿਲੀ ਗੱਲ ਤਾਂ ਮੂਲ ਮਨੁੱਖ ਨੇ ਆਪਣੀ ਸਾਰੀ ਜ਼ਿੰਦਗੀ



ਵਿੱਚ ਜੋ ਕੁਝ ਸਿੱਖਿਆ ਹੈ, ਉਸਦੇ ਜੋ ਵਿਚਾਰ ਬਣੇ ਹਨ, ਜੋ ਯਾਦਾਂ ਹਨ, ਜੋ ਭਾਵਨਾਵਾਂ ਹਨ ਉਹ ਉਸਦੇ ਕਲੋਨ ਵਿੱਚ ਕਿਸੇ ਤਰ੍ਹਾਂ ਵੀ ਟਰਾਂਸਫ਼ਰ ਨਹੀਂ ਕੀਤੇ ਜਾ ਸਕਦੇ ਇਹ ਗੱਲ ਬਿਲਕੁਲੋ ਸਾਫ ਹੋਣੀ ਚਾਹੀਦੀ ਹੈ ਕਿ ਇਸ ਨਾਲ ਕਿਸੇ ਮਨੁੱਖ ਨੂੰ ਦੁਬਾਰਾ ਪੈਦਾ ਨਹੀਂ ਕੀਤਾ ਜਾ ਸਕਦਾ ਕੇਵਲ ਉਸਦਾ ਹਮਸ਼ਕਲ ਪੈਦਾ ਕੀਤਾ ਜਾ ਸਕਦਾ ਹੈ।

ਜੇ ਹਿਟਲਰ ਦੀ ਪਹਿਲਾਂ ਬਿਆਨ ਕੀਤੀ ਉਦਾਹਰਣ ਲਈਏ ਤਾਂ ਹਿਟਲਰ ਦੇ ਸੈਲ ਤੋਂ ਪੈਦਾ ਕੀਤਾ ਵਿਅਕਤੀ ਜਰੂਰੀ ਨਹੀਂ ਕਿ ਹਿਟਲਰ ਵਰਗਾ ਹੀ ਜ਼ਾਲਮ ਹੋਵੇਗਾ। ਸਗੋਂ ਹੋ ਸਕਦਾ ਹੈ ਕਿ ਉਹ ਆਪਣੀ ਸੈਨਿਕ ਯੋਗਤਾ ਨੂੰ ਕਿਤੇ ਲੋਕ-ਪੱਖੀ ਇਨਕਲਾਬ ਵਗੈਰਾ ਲਈ ਵਰਤੇ। ਕਿਉਂਕਿ ਹਿਟਲਰ ਦੀ ਮਾਨਸਿਕਤਾ ਇੱਕ ਖਾਸ ਦੌਰ ਦੀ ਪੈਦਾਵਾਰ ਸੀ, ਕਿਸੇ ਵੱਖਰੇ ਦੌਰ ਅਤੇ ਮਾਹੌਲ ਵਿੱਚ ਪਲਿਆ ਹਿਟਲਰ ਦਾ ਕਲੋਨ ਹਿਟਲਰ ਵਰਗੀ ਸ਼ਕਲ ਹੋਣ ਦੇ ਬਾਵਜੂਦ ਲੋਕ-ਪੱਖੀ ਮਾਨਸਿਕਤਾ ਦਾ ਮਾਲਕ ਵੀ ਹੋ ਸਕਦਾ ਹੈ। ਇਸੇ ਤਰ੍ਹਾਂ ਫਰਜ਼ ਕਰੋ ਕਿ ਅੱਜ ਨਾਟਕਕਾਰ ਗੁਰਸ਼ਰਨ ਸਿੰਘ ਦੇ ਸੈਲ ਲੈ ਕੇ ਕਲੋਨ ਤਿਆਰ ਕੀਤਾ ਜਾਂਦਾ ਹੈ ਤਾਂ ਜਰੂਰੀ ਨਹੀਂ ਕਿ ਵੱਡਾ ਹੋਕੇ ਉਹ ਲੋਕਾਂ ਨਾਲ ਪ੍ਰਤੀਬੱਧ ਨਾਟਕਕਾਰ ਹੀ ਬਣੇਗਾ ਸਗੋਂ ਹੋ ਸਕਦਾ ਹੈ ਕਿ ਵੱਡਾ ਹੋ ਕੇ ਉਹ ਆਪਣਾ ਸਾਰਾ ਜੀਵਨ ਹਿੰਦੀ ਫਿਲਮਾਂ ਵਿੱਚ ਐਕਟਰ ਵਜੋਂ ਸਥਾਪਿਤ ਹੋਣ ਲਈ ਲਾ ਦੇਵੇ। ਕਿਸੇ ਬੁੱਧੀਮਾਨ ਵਿਗਿਆਨੀ ਦੇ ਸੈਲਾਂ ਤੋਂ ਤਿਆਰ ਕੀਤੇ ਕਲੋਨ ਵਿੱਚ ਬੁੱਧੀ ਤਾਂ ਓਨੀ ਹੋਵੇਗੀ ਪਰ ਜਰੂਰੀ ਨਹੀਂ ਕਿ ਉਹ ਵੀ ਵਿਗਿਆਨਕ ਖੋਜਾਂ ਕਰੇ ਇਸਦੀ ਬਜਾਏ ਹੋ ਸਕਦਾ ਹੈ ਕਿ ਉਹ ਆਪਣੀ ਬੁੱਧੀ ਦੀ ਵਰਤੋਂ ਲੋਕਾਂ ਨੂੰ ਠੱਗਣ ਲਈ ਕਰੇ। ਹਾਂ, ਸ਼੍ਰੀਦੇਵੀ ਜਾਂ ਮਾਧੁਰੀ ਦੀਕਸ਼ਿਤ ਦੀਆਂ ਹਮਸ਼ਕਲਾਂ ਜਰੂਰ ਤਿਆਰ ਕੀਤੀਆਂ ਜਾ ਸਕਦੀਆਂ ਹਨ ਪਰ ਉਹਨਾਂ ਵਿੱਚ ਅਭਿਨਯ ਕਲਾ ਵੀ ਓਨੀ ਹੋਵੇਗੀ ਇਹ ਜਰੂਰੀ ਨਹੀਂ, ਉਹ ਸ਼ਰਮੀਲੀਆਂ ਘਰੇਲੂ ਗ੍ਰਹਿਣੀਆਂ ਵੀ ਹੋ ਸਕਦੀਆਂ ਹਨ। ਤੱਤ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਇਸ ਵਿਧੀ ਨਾਲ ਤਿਆਰ ਹੋਇਆ ਕਲੋਨ ਮਨੁੱਖ ਸ਼ਕਲ ਅਤੇ ਦਿਮਾਗੀ ਯੋਗਤਾ ਪੱਖੋਂ ਤਾਂ ਮੂਲ ਮਨੁੱਖ ਵਰਗਾ ਹੋਵੇਗਾ ਪਰ ਉਸਦੇ ਬਾਕੀ ਗੁਣ, ਸੁਭਾਅ, ਵਿਚਾਰ, ਭਾਵਨਾਵਾਂ, ਜਿਉਣ ਢੰਗ, ਸਮਾਜ ਵਿੱਚ ਰੋਲ ਆਦਿ ਉਸ ਨੂੰ ਵੱਡੇ ਹੋਣ ਦੌਰਾਨ ਮਿਲੇ ਵਾਤਾਵਰਣ ਅਤੇ ਸਿਖਲਾਈ ਤੇ ਨਿਰਭਰ ਹੋਣਗੇ।

**ਤੱਤ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਇਸ ਵਿਧੀ ਨਾਲ ਤਿਆਰ ਹੋਇਆ ਕਲੋਨ ਮਨੁੱਖ ਸ਼ਕਲ ਅਤੇ ਦਿਮਾਗੀ ਯੋਗਤਾ ਪੱਖੋਂ ਤਾਂ ਮੂਲ ਮਨੁੱਖ ਵਰਗਾ ਹੋਵੇਗਾ ਪਰ ਉਸ ਦੇ ਬਾਕੀ ਗੁਣ, ਸੁਭਾਅ, ਵਿਚਾਰ, ਭਾਵਨਾਵਾਂ, ਜਿਉਣ ਢੰਗ ਅਤੇ ਸਮਾਜ ਵਿੱਚ ਰੋਲ ਆਦਿ ਉਸ ਨੂੰ ਵੱਡੇ ਹੋਣ ਦੌਰਾਨ ਮਿਲੇ ਵਾਤਾਵਰਣ ਅਤੇ ਸਿਖਲਾਈ 'ਤੇ ਨਿਰਭਰ ਹੋਣਗੇ।**

- ੦ -

ਅਜੇ ਇਹ ਖੋਜ ਆਪਣੇ ਪਹਿਲੇ ਪੜਾਅ ਵਿੱਚ ਹੀ ਹੈ, ਭੇਡ ਦਾ ਕਲੋਨ ਬਣਾਉਣ ਦੀਆਂ 277 ਕੋਸ਼ਿਸ਼ਾਂ ਵਿੱਚੋਂ ਇੱਕ ਸਫ਼ਲ ਹੋਈ ਹੈ। ਹੋਰ ਖੋਜ ਰਾਹੀਂ ਇਸਦੀ ਸਫ਼ਲਤਾ ਦੀ ਦਰ ਆਮ ਪੱਧਰ ਤੇ ਲਿਆਉਣ ਲਈ ਕੋਸ਼ਿਸ਼ਾਂ ਚੱਲਣੀਆਂ ਹਨ। ਫਿਰ ਇਸ ਖੋਜ ਨੂੰ ਮਨੁੱਖ ਉਤੇ ਲਾਗੂ ਕਰਨ ਵਿੱਚ ਸਫ਼ਲਤਾ ਹਾਸਲ ਕਰਨੀ ਹੈ। (ਇਸ ਖੋਜ ਟੀਮ ਦੇ ਆਗੂ ਡਾ. ਇਆਨ ਵਿਲਮਟ ਅਨੁਸਾਰ ਦੋ ਸਾਲ ਵਿੱਚ ਇਹ ਸੰਭਵ ਹੋ ਜਾਵੇਗਾ) ਤਦ ਇਸਦੇ ਅਸਲੀ ਸਿੱਟੇ ਸਾਹਮਣੇ ਆਉਣਗੇ। ਕਿਹਾ ਜਾ ਸਕਦਾ ਹੈ ਕਿ ਮਨੁੱਖ ਦੇ ਸੰਦਰਭ ਵਿੱਚ ਇਹ ਤਕਨੀਕ ਸਫ਼ਲ ਹੋ ਜਾਣ ਬਾਅਦ ਚੰਗੀ ਸਰੀਰਕ ਅਤੇ ਮਾਨਸਿਕ ਯੋਗਤਾ ਵਾਲੇ ਬੱਚੇ ਪੈਦਾ ਕੀਤੇ ਜਾ ਸਕਣਗੇ। ਔਲਾਦਹੀਣ ਮਾਪੇ ਆਪਣੇ ਵਰਗਾ ਬੱਚਾ ਪੈਦਾ ਕਰ ਸਕਣਗੇ ਜਾਂ ਆਪਣੇ ਲਾਇਲਾਜ ਬੱਚੇ ਦੇ ਰੂਪ ਅਤੇ ਬੁੱਧੀ ਵਾਲਾ ਬੱਚਾ ਤਿਆਰ ਕਰਵਾ ਕੇ ਮਰਨ ਵਾਲੇ ਬੱਚੇ ਦੀ ਕਿਸੇ ਹੱਦ ਤੀਕ ਪੂਰਤੀ ਮਹਿਸੂਸ ਕਰ ਸਕਣਗੇ। ਇਸਤੋਂ ਬਿਨਾਂ ਗੁਰਦੇ, ਦਿਲ ਜਾਂ ਅਜਿਹੇ ਹੋਰ ਅੰਗ ਖਰਾਬ ਹੋਣ ਦੀ ਸੂਰਤ ਵਿੱਚ ਆਪਣੇ ਕਲੋਨ ਤੋਂ ਇਹ ਪ੍ਰਾਪਤ ਕੀਤੇ ਜਾ ਸਕਣਗੇ।

ਸਮੁੱਚੇ ਤੌਰ ਤੇ ਲਿਆਂ ਇਹ ਖੋਜ ਮਨੁੱਖ ਦੀ ਵਿਗਿਆਨਕ ਪੱਖੋਂ ਇੱਕ ਵੱਡੀ ਛਾਲ ਹੈ। ਇਸ ਦੇ ਮਨੁੱਖੀ ਸਮਾਜ ਦੇ ਸੰਦਰਭ ਵਿੱਚ ਪੈਦਾ ਕੀਤੇ ਜਾ ਰਹੇ ਬਹੁਤੇ ਡਰ ਨਿਰਮੂਲ ਹਨ ਪਰ ਇੱਕ ਗੱਲ ਜਰੂਰ ਹੈ ਕਿ ਵਿਗਿਆਨ ਦੇ ਖੇਤਰ ਵਿੱਚ ਜਿੰਨੀ ਤਰੱਕੀ ਹੋ ਰਹੀ ਹੈ ਉਸਦੇ ਮੁਕਾਬਲੇ ਸਾਡਾ ਸਮਾਜਿਕ ਪ੍ਰਬੰਧ ਅਤੇ ਸਭਿਆਚਾਰਕ ਢਾਂਚਾ ਬਹੁਤ ਪਛੜਿਆ ਹੋਇਆ ਹੈ ਜਿਸ ਕਾਰਣ ਨਾ ਸਿਰਫ਼ ਇਹਨਾਂ ਸਾਰੀਆਂ ਵਿਗਿਆਨਕ ਖੋਜਾਂ ਦੀ ਪੂਰੀ ਵਰਤੋਂ ਨਹੀਂ ਕੀਤੀ ਜਾ ਸਕਦੀ ਸਗੋਂ ਇਹਨਾਂ ਦੀ ਦੁਰਵਰਤੋਂ ਦੀ ਵੀ ਸੰਭਾਵਨਾ ਬਣੀ ਰਹਿੰਦੀ ਹੈ। ਸੋ ਜਿਥੇ ਇਸ ਨਵੀਂ ਵਿਗਿਆਨਕ ਪ੍ਰਾਪਤੀ ਨੂੰ ਜੀ ਆਇਆਂ ਕਹਿਣਾ ਬਣਦਾ ਹੈ ਉਥੇ ਹੋਰ ਖੇਤਰਾਂ ਵਿੱਚ ਕੰਮ ਕਰ ਰਹੇ ਵਿਅਕਤੀਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਆਰਥਿਕ, ਰਾਜਨੀਤਕ, ਸਮਾਜਿਕ, ਸੱਭਿਆਚਾਰਕ ਅਤੇ ਹੋਰ ਖੇਤਰਾਂ ਵਿੱਚ ਵੀ ਮਨੁੱਖੀ ਸਮਾਜ ਨੂੰ ਵਿਗਿਆਨ ਦੇ ਖੇਤਰ ਵਿੱਚ ਹੋ ਰਹੀ ਤਰੱਕੀ ਦੇ ਹਾਣ ਦਾ ਬਣਾਉਣ।

ਇੱਕ ਮੁਲਾਕਾਤ

# "ਮੇਰੀ ਨਾਸਤਿਕਤਾ ਵਰ੍ਹਿਆਂ ਦੀ ਸੋਚ ਤੇ ਪੜ੍ਹਾਈ ਦਾ ਸਿੱਟਾ ਹੈ"

*– ਡਾ. ਚਰਨਦਾਸ ਸਿੱਧੂ*

ਤਰਕਸ਼ੀਲ ਸੁਸਾਇਟੀ ਦੇ ਸਿੱਧੇ–ਅਸਿੱਧੇ ਪ੍ਰਭਾਵ ਅਧੀਨ ਪੰਜਾਬ ਵਿੱਚ ਹਜ਼ਾਰਾਂ ਲੋਕ ਨਾਸਤਿਕ ਬਣੇ ਹਨ ਅਤੇ ਬਣ ਰਹੇ ਹਨ। ਇਸਤੋਂ ਪਹਿਲਾਂ ਮਾਰਕਸਵਾਦ ਦੇ ਪ੍ਰਭਾਵ ਅਧੀਨ ਕਾਫੀ ਲੋਕ ਨਾਸਤਿਕ ਬਣੇ ਸਨ। ਕਿਸੇ ਜਥੇਬੰਦੀ ਨਾਲ ਜੁੜਕੇ ਨਵੇਂ ਵਿਚਾਰਾਂ ਨੂੰ ਅਪਨਾ ਲੈਣਾ ਸੌਖਾ ਹੁੰਦਾ ਹੈ ਪਰ ਨਿਰੋਲ ਆਪਣੇ ਅਨੁਭਵ–ਅਧਿਐਨ ਦੇ ਅਧਾਰ ਤੇ ਨਾਸਤਿਕ ਬਣਨਾ ਅਤੇ ਪ੍ਰਚਲਤ ਸਮਾਜਿਕ ਤੌਰ ਤੇ ਪ੍ਰਵਾਨ ਅਵਿਗਿਆਨਕ–ਵਿਚਾਰਧਾਰਾ ਦੇ ਖਿਲਾਫ਼ ਇਕੱਲਿਆਂ ਖੜ੍ਹਨਾ/ਲੜਨਾ ਅਤੇ ਤਰਕ ਦੀ ਜੋਤ ਨੂੰ ਉੱਚਾ ਚੁੱਕੀ ਰੱਖਣਾ ਖਾਸਾ ਮੁਸ਼ਕਲ ਕੰਮ ਹੁੰਦਾ ਹੈ। 'ਇੱਕ ਮੁਲਾਕਾਤ' ਨਾਂ ਦੇ ਕਾਲਮ ਅਧੀਨ ਅਸੀਂ ਤਰਕਸ਼ੀਲ ਸੁਸਾਇਟੀ ਦੇ ਸਿੱਧੇ ਘੇਰੇ ਤੋਂ ਬਾਹਰ ਪਰ ਆਪੋ ਆਪਣੇ ਖੇਤਰ ਵਿੱਚ ਨਾਮਣਾ ਖੱਟ ਚੁੱਕੀਆਂ ਪ੍ਰਸਿੱਧ ਸ਼ਖਸੀਅਤਾਂ ਨਾਲ ਤੁਹਾਡੀ ਮੁਲਾਕਾਤ ਕਰਾਇਆ ਕਰਾਂਗੇ। ਇਸ ਅੰਕ ਵਿੱਚ ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਚਰਨਦਾਸ ਸਿੱਧੂ ਹੋਰਾਂ ਨਾਲ ਮੁਲਾਕਾਤ ਛਾਪੀ ਜਾ ਰਹੀ ਹੈ। ਡਾ. ਚਰਨਦਾਸ ਸਿੱਧੂ ਨਾ ਕੇਵਲ ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਹੀ ਹਨ ਸਗੋਂ ਦਿੱਲੀ ਦੇ ਜਾਣੇ–ਪਛਾਣੇ ਰੰਗ ਕਰਮੀ ਵੀ ਹਨ। ਉਹ ਆਪਣੇ ਨਾਟਕਾਂ ਰਾਹੀਂ ਤਰਕਸ਼ੀਲ–ਵਿਗਿਆਨਕ ਸੋਚ ਦਾ ਪ੍ਰਚਾਰ–ਪ੍ਰਸਾਰ ਕਰਦੇ ਹਨ। 'ਭਗਤ ਸਿੰਘ ਸ਼ਹੀਦ' ਤ੍ਰੈਲੜੀ ਉਨ੍ਹਾਂ ਦੀ ਤਰਕਸ਼ੀਲ ਸੁਸਾਇਟੀ ਦੇ ਪੱਖ ਤੋਂ ਅਹਿਮ ਪ੍ਰਾਪਤੀ ਹੈ। *– ਸੰਪਾਦਕ*

14 ਮਾਰਚ, 1938 ਨੂੰ ਪਿੰਡ ਭਾਮ, ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਜਨਮੇ ਡਾ. ਚਰਨਦਾਸ ਸਿੱਧੂ ਪੰਜਾਬੀ ਦੇ ਪ੍ਰਮੁੱਖ ਨਾਟਕਕਾਰਾਂ ਵਿੱਚੋਂ ਇੱਕ ਹਨ। ਅਮਰੀਕਾ ਦੀ ਵਿਸਕੌਨਸਿਨ ਯੂਨੀਵਰਸਿਟੀ ਤੋਂ ਬਰਨਾਰਡ ਸ਼ਾਅ ਦੇ ਡਰਾਮਿਆਂ ਤੇ ਖੋਜ ਕਰਕੇ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕਰਤਾ ਡਾ. ਸਿੱਧੂ 1960 ਤੋਂ ਦਿੱਲੀ ਯੂਨੀਵਰਸਿਟੀ ਵਿੱਚ ਅੰਗਰੇਜ਼ੀ ਪੜ੍ਹਾ ਰਹੇ ਹਨ। ਨਾਟਕਾਂ ਦੇ ਖੇਤਰ ਵਿੱਚ ਆਪ ਨੇ ਅਨੇਕਾਂ ਇਨਾਮ–ਸਨਮਾਨ ਪ੍ਰਾਪਤ ਕੀਤੇ ਹਨ। ਆਪ ਨੇ ਲਗਭਗ 20 ਵੱਡੇ ਨਾਟਕ ਲਿਖੇ ਹਨ ਜਿਵੇਂ ਕਿ – ਇੰਦੂਮਤੀ ਸੱਤਿਦੇਵ, ਸੁਆਮੀ ਜੀ, ਭਜਨੋ, ਲੇਖੂ ਕਰੇ ਕੁਵੱਲੀਆਂ, ਬਾਬਾ ਬੰਤੂ, ਅੰਬੀਆਂ ਨੂੰ ਤਰਸੇਂਗੀ, ਕੱਲ੍ਹ ਕਾਲਜ ਬੰਦ ਰਵ੍ਹੇਗਾ, ਪੰਜ ਖੂਹ ਵਾਲੇ, ਬਾਤ ਫੱਤੂ ਝੀਰ ਦੀ, ਮਸਤ ਮੇਘੋਵਾਲੀਆ, ਭਾਈਆ ਹਾਕਮ ਸਿਹੁੰ, ਸ਼ਿਰੀ ਪਦ–ਰੇਖਾ ਗਰੰਥ, ਸ਼ੈਕਸਪੀਅਰ ਦੀ ਧੀ, ਅਮਾਨਤ ਦੀ ਲਾਠੀ, ਜੀਤਾ ਫਾਹੇ ਲੱਗਣਾ, ਕਿਰਪਾ ਬੌਣਾ, ਨੀਨਾ ਮਹਾਵੀਰ, ਮੰਗੂ ਤੇ ਬਿੱਕਰ, ਪਰੇਮ ਪਿਕਾਸੋ, ਚੰਨੋ ਬਾਜ਼ੀਗਰਨੀ, ਇੱਕੀਵੀਂ ਮੰਜ਼ਿਲ, ਏਕਲਵਯ ਬੋਲਿਆ, ਬੱਬੀ ਗਈ ਕੋਹਕਾਫ਼, ਕਿੱਸਾ ਪੰਡਤ ਕਾਲੂ ਘੁਮਾਰ, ਭਗਤ ਸਿੰਘ ਸ਼ਹੀਦ (ਤ੍ਰੈਲੜੀ), ਪੂਨਮ ਦੇ ਬਿਛੂਏ, ਸ਼ਾਸਤਰੀ ਦੀ ਦਿਵਾਲੀ, ਪਹਾੜਨ ਦਾ ਪੁੱਤ।

**ਸਵਾਲ** – ਜੇ ਤੁਹਾਨੂੰ ਕੋਈ ਪੁੱਛੇ ਕਿ ਕੀ ਤੁਸੀਂ ਨਾਸਤਿਕ ਹੋ ਤਾਂ ਕੀ ਤੁਸੀਂ 'ਹਾਂ' ਵਿੱਚ ਜੁਆਬ ਦੇ ਦਿੰਦੇ ਹੋ ਜਾਂ ਆਨਾਕਾਨੀ ਕਰਦੇ ਹੋ ?

**ਜਵਾਬ** – ਮੈਂ ਨਾਸਤਕ ਹਾਂ। ਬਿਨਾਂ ਝਿਜਕ ਹਰ ਇੱਕ ਨੂੰ ਦੱਸਦਾ ਹਾਂ – ਕਿ ਮੈਨੂੰ ਅਖੌਤੀ ਰੱਬ ਵਿੱਚ ਵਿਸ਼ਵਾਸ ਨਹੀਂ। ਮੈਂ ਕਦੇ ਮੰਦਰ, ਗੁਰਦੁਆਰੇ ਨਹੀਂ ਜਾਂਦਾ। ਕਿਸੇ ਪੱਥਰ ਜਾਂ ਪੋਥੀ ਨੂੰ ਨਹੀਂ ਪੂਜਦਾ। ਕਿਸੇ ਸਾਧ ਜੋਗੀ ਦੀ ਸੰਗਤ ਨਹੀਂ ਕਰਦਾ। ਔਖੀ ਤੋਂ ਔਖੀ ਘੜੀ ਵੇਲੇ ਵੀ ਮੈਂ ਕਿਸੇ ਗੈਬੀ ਤਾਕਤ ਤੋਂ ਪ੍ਰਾਰਥਨਾ ਕਰ ਕੇ ਭਿੱਖਿਆ ਨਹੀਂ ਮੰਗਦਾ।

ਪਰ ਮੈਂ ਜਾਣ ਬੁੱਝ ਕੇ 'ਆਸਤਕ' ਲੋਕਾਂ ਦੀ ਬੇਇਜ਼ਤੀ ਨਹੀਂ ਕਰਦਾ। ਮੈਨੂੰ ਕਮਜ਼ੋਰ ਵਹਿਮੀ ਲੋਕਾਂ ਨਾਲ ਹਮਦਰਦੀ ਹੈ। ਕਾਸ਼ ਉਨ੍ਹਾਂ ਪੱਲੇ ਸੋਚ ਸਮਝ ਹੁੰਦੀ ! ਅੰਦਰੂਨੀ ਸ਼ਕਤੀ ਹੁੰਦੀ !

ਪਰ ਮੇਰਾ ਆਪਣਾ ਇੱਕ ਅਨੋਖਾ 'ਧਰਮ' ਵੀ ਹੈ। ਉਹ ਹੈ 'ਇਸ ਸੰਸਾਰ ਨੂੰ ਚੰਗੇਰਾ ਬਣਾਉਣਾ। ਦੁਨੀਆਂ ਦੀ ਭਲਾਈ ਕਰਨ ਉੱਤੇ ਆਪਣਾ ਪੂਰਾ ਜੀਵਣ ਲਗਾਉਣਾ।' ਮੇਰੇ ਨਾਟਕ (ਤੇ ਦੂਜੀਆਂ ਕਿਤਾਬਾਂ) ਲਿਖਣ ਪਿੱਛੇ ਇਹੀਓ ਮੁੱਖ ਮੰਤਵ ਹੈ।

**ਸਵਾਲ** – ਉਹ ਕਿਹੜਾ ਦਿਨ ਸੀ ਜਾਂ ਕਿਹੜੀ ਘਟਨਾ ਸੀ, ਜਦੋਂ ਤੁਹਾਨੂੰ ਲੱਗਿਆ ਕਿ ਇਸ ਸੰਸਾਰ ਨੂੰ ਚਲਾਉਣ ਵਾਲਾ ਕੋਈ 'ਰੱਬ' ਨਹੀਂ ਹੈ ? ਭਾਵ ਜਦੋਂ ਤੁਹਾਨੂੰ ਲੱਗਿਆ ਕਿ ਇਸ ਸੰਸਾਰ ਦੇ ਸਾਰੇ ਦੁੱਖ–ਸੁੱਖ ਤੁਹਾਡੇ ਆਪਣੇ ਮੋਢਿਆਂ ਤੇ ਹੀ ਹਨ।

**ਜਵਾਬ** – ਮੇਰੀ ਨਾਸਤਿਕਤਾ ਵਰ੍ਹਿਆਂ ਦੀ ਸੋਚ ਤੇ ਪੜ੍ਹਾਈ ਦਾ ਸਿੱਟਾ ਹੈ। ਕਿਸੇ ਇੱਕ ਘਟਨਾ, ਕਿਤਾਬ ਜਾਂ ਬੰਦੇ ਦਾ ਨਾਂ ਲੈਣਾ



ਗਲਤ ਹੋਵੇਗਾ। ਇੰਗਲਿਸ਼ ਔਨਰਜ਼ ਕਰਦੇ ਵੇਲੇ ਮੈਂ ਪ੍ਰਾਈਵੇਟ ਕੈਂਡੀਡੇਟ ਦੇ ਤੌਰ ਤੇ ਪ੍ਰਭਾਕਰ (ਹਿੰਦੀ) ਤੇ ਵਿਦਵਾਨੀ (ਪੰਜਾਬੀ) ਦੇ ਇਮਤਿਹਾਨ ਪਾਸ ਕੀਤੇ। ਉਦੋਂ ਤੱਕ ਮੈਂ ਆਮ ਲੋਕਾਂ ਵਾਂਗ ਵਹਿਮੀ ਸਾਂ। ਸ਼ਾਇਦ ਇਹ ਹਿੰਦੀ ਤੇ ਪੰਜਾਬੀ ਦੀਆਂ ਪੁਰਾਣੀਆਂ ਪੋਥੀਆਂ ਪੜ੍ਹਨ ਦਾ ਅਸਰ ਸੀ। ਪਰ ਛੇਤੀ ਹੀ ਮੈਨੂੰ ਅੰਗਰੇਜ਼ੀ ਸਾਹਿਤ ਤੇ ਪੱਛਮੀ ਵਿਚਾਰਕ ਆਜ਼ਾਦੀ ਨੇ ਆਪਣੇ ਵੱਲ ਖਿੱਚ ਲਿਆ। ਬਰਨਾਰਡ ਸ਼ਾਅ ਨੇ ਮੈਨੂੰ ਖਾਸ ਤੌਰ ਤੇ ਪ੍ਰਭਾਵਿਤ ਕੀਤਾ। ਮੈਂ ਉਸ ਦੇ ਪੰਦਰਾਂ ਵੀਹ ਡਰਾਮੇ ਪੜ੍ਹੇ। ਉਸ ਦੀ ਜੀਵਨੀ ਨੂੰ ਬਾਰ ਬਾਰ ਪੜ੍ਹਿਆ ਤੇ ਉਸ ਦਾ ਪਾਠ ਕਰਕੇ ਹੋਸਟਲ ਦੇ ਸਾਥੀਆਂ ਨੂੰ ਸੁਣਾਇਆ। ਸਿਗਮੰਡ ਫਰਾਇਡ ਨੂੰ ਵੀ ਮੈਂ ਪਹਿਲੀ ਵਾਰ ਬਾਹਰਵੀਂ ਜਮਾਤ ਵਿੱਚ ਪੜ੍ਹਿਆ। ਉਦੋਂ ਤੋਂ ਹੁਣ ਤੱਕ ਮਨੋਵਿਗਿਆਨ ਮੈਂ ਲਗਾਤਾਰ ਪੜ੍ਹ ਰਿਹਾਂ। ਸ਼ੋਸਲਿਜ਼ਮ–ਮਾਰਕਸਿਜ਼ਮ ਬਾਰੇ ਯੌਰਪ ਦੇ ਵਿਦਵਾਨਾਂ ਦੇ ਲੇਖ ਪੜ੍ਹੇ। ਆਪਣੇ ਅੰਦਰਲੇ ਵਹਿਮਾਂ ਭਰਮਾਂ ਨੂੰ ਤਰਕ ਦੀ ਕਸਵੱਟੀ ਤੇ ਘਸਾਇਆ ਤੇ ਜੜ੍ਹੋਂ ਪੁੱਟ ਕੇ ਮਾਰ ਭਜਾਇਆ। ਵੀਹ ਕੁ ਸਾਲਾਂ ਦੀ ਉਮਰ ਤੋਂ ਮੁੜਕੇ ਮੈਂ ਕਦੇ ਇਸ ਜਿੱਲ੍ਹਣ ਵਿੱਚ ਨਹੀ ਫਸਿਆ। ਬਰਨਾਰਡ ਸ਼ਾਅ ਦੇ ਨਾਟਕਾਂ ਉਤੇ ਪੀ. ਐਚ. ਡੀ. ਕਰਨ ਵੇਲੇ ਮੈਂ ਸੰਸਾਰ ਦੇ ਦੂਜੇ ਨਾਸਤਕ ਲਿਖਾਰੀਆਂ ਨੂੰ ਪੜ੍ਹਿਆ, ਘੋਖਿਆ। ਤਿੰਨ ਸਾਲ ਦੇ ਅਮਰੀਕਾ ਵਾਸ ਨੇ, ਯੌਰਪ ਦੇ ਕਈ ਮੁਲਕਾਂ ਦੇ ਸੈਰ–ਸਪਾਟੇ ਨੇ, ਮੇਰਾ ਭਾਂਤ ਭਾਂਤ ਦੇ ਫਿਰਕਿਆਂ, ਮਜ਼ਹਬਾਂ ਨਾਲ ਵਾਸਤਾ ਪਾਇਆ। ਨਤੀਜੇ ਵਜੋਂ ਮੈਂ ਹਰ ਫਿਰਕੇ ਦੇ ਵਹਿਮਾਂ ਭਰਮਾਂ ਤੋਂ, ਤੰਗ ਦਿਲੀ ਤੋਂ, ਸਦਾ ਵਾਸਤੇ ਉੱਚਾ ਉੱਠ ਗਿਆ।

**ਸਵਾਲ** – ਉਹ ਕਿਹੜੇ ਵਿਅਕਤੀ ਜਾਂ ਕਿਹੜੀਆਂ ਕਿਤਾਬਾਂ ਸਨ ਜਿੰਨ੍ਹਾਂ ਨੇ ਤੁਹਾਨੂੰ ਤਰਕਸ਼ੀਲ ਬਣਾਇਆ ?

**ਜਵਾਬ** – ਬਰਨਾਰਡ ਸ਼ਾਅ, ਬਰਟਲੈਂਡ ਰੱਸਲ, ਸੈਮੂਅਲ ਬਟਲਰ, ਟੌਮਸ ਹਾਰਡੀ ਅਤੇ ਹੋਰ ਕਈ ਯੌਰਪ ਤੇ ਅਮਰੀਕਾ ਦੇ ਲਿਖਾਰੀ ਤੇ ਚਿੰਤਕ–ਖਾਸ ਕਰ ਕਾਰਲ ਮਾਰਕਸ ਦੀ ਵਿਚਾਰਧਾਰਾ ਦੇ ਪ੍ਰਸੰਸਕ। ਮਨੋਵਿਗਿਆਨ ਦੀਆਂ ਕਿਤਾਬਾਂ ਅਤੇ ਮਿਥਿਹਾਸ ਬਾਰੇ ਫਰੇਜ਼ਰ ਵਰਗੇ ਵਿਦਵਾਨਾਂ ਦੇ ਖੋਜ ਗ੍ਰੰਥ।

**ਸਵਾਲ** – ਜਦੋਂ ਪਰਿਵਾਰਕ ਪੱਧਰ ਤੇ ਕਦੇ ਤੁਹਾਨੂੰ ਕੋਈ ਗੰਭੀਰ ਮੁਸ਼ਕਲ ਆਵੇ ਕੀ ਤੁਸੀਂ ਉਸ ਸਮੇਂ 'ਰੱਬ' ਦੀ ਲੋੜ ਮਹਸੂਸ ਕਰਦੇ ਹੋ ?

**ਜਵਾਬ** – 'ਰੱਬ' ਦੀ ਲੋੜ ਮੈਂ ਕਦੇ ਵੀ ਮਹਿਸੂਸ ਨਹੀਂ ਕਰਦਾ। ਬਿਮਾਰੀ ਹੋਵੇ ਚਾਹੇ ਮੌਤ, ਮੈਨੂੰ ਆਪਣੀ ਸੋਚ ਤੋਂ ਵਿਚਲਿਤ ਨਹੀ ਕਰ ਸਕਦੇ। ਬਿਮਾਰੀ ਹੈ ਤਾਂ ਡਾਕਟਰ ਹਕੀਮ ਕੋਲ ਜਾਵੇ। ਜੇ ਉਸ ਦੇ ਵੱਸ ਦੀ ਗੱਲ ਨਹੀ ਤਾਂ ਇਸ ਤੱਥ ਨੂੰ ਜਿੰਦਗੀ ਦਾ ਹਿੱਸਾ ਮੰਨ ਕੇ ਐਕਸੀਡੈਂਟ ਸਮਝਕੇ ਕਬੂਲ ਕਰੋ। ਮਨ ਨੂੰ ਸ਼ਾਂਤ ਅਡੋਲ, ਰੱਖਣ ਦੇ ਤਰੀਕੇ ਸਿੱਖੋ। ਆਪਣੇ ਅੰਦਰ ਸ਼ਕਤੀ ਪੈਦਾ ਕਰੋ।

**ਸਵਾਲ** – ਭਾਰਤੀ ਪ੍ਰਸੰਗ ਵਿੱਚ ਅਹਿਮ ਸਮੱਸਿਆ ਜਾਤ–ਪਾਤ ਦੇ ਕੋਹੜ ਦੀ ਹੈ, ਇਸਨੂੰ ਫੈਲਾਉਣ ਵਿੱਚ ਧਰਮ ਦਾ ਕੀ ਰੋਲ ਰਿਹਾ ਹੈ। ਤੁਸੀਂ ਇਸ ਬਾਰੇ ਕਿਵੇਂ ਸੋਚਦੇ ਹੋ ?

**ਜਵਾਬ** – ਮਜ਼ਹਬੀ ਪੋਥੀਆਂ ਰਾਜ ਕਰਨ ਵਾਲੀਆਂ ਅਮੀਰ ਜਾਤਾਂ ਨੇ ਲਿਖੀਆਂ। ਉਨ੍ਹਾਂ ਅੰਦਰ ਉਹੀ ਕਨੂੰਨ ਜਮ੍ਹਾਂ ਕੀਤੇ ਜਿਨ੍ਹਾਂ ਨਾਲ ਗਰੀਬਾਂ ਦਾ ਸਦਾ ਵਾਸਤੇ ਸ਼ੋਸ਼ਣ ਕੀਤਾ ਜਾ ਸਕੇ। ਪਾਪ–ਪੁੰਨ ਦੀਆਂ ਕਹਾਣੀਆਂ ਘੜ ਕੇ ਕਮਜ਼ੋਰਾਂ ਨੂੰ ਗੁਲਾਮ ਬਣਾਈ ਰੱਖਣ ਦਾ ਨਾਉਂ ਹੈ–ਧਰਮ। ਇਸ ਅਫ਼ੀਮ ਤੋਂ, ਇਸ ਜ਼ਹਿਰ ਤੋਂ, ਜਿੰਨੀ ਛੇਤੀ ਕਿਰਤੀਆਂ ਕਾਮਿਆਂ ਨੂੰ ਅਜ਼ਾਦ ਕੀਤਾ ਜਾ ਸਕੇ, ਉਨਾ ਚੰਗਾ।

**ਸਵਾਲ** – ਜੇ ਕਦੇ ਮਜਬੂਰੀ ਵੱਸ ਤੁਸੀਂ ਧਾਰਮਿਕ ਰਸਮਾਂ ਕਰਦੇ ਹੋ ਜਾਂ ਇਸਦਾ ਹਿੱਸਾ ਬਣਦੇ ਹੋ ਤਾਂ ਤੁਹਾਨੂੰ ਕਿਵੇਂ ਲਗਦਾ ਹੈ ? ਕੀ ਨਾਟਕ ਵਾਂਗ ਹੀ ਲੱਗਦਾ ਹੈ।

**ਜਵਾਬ** – ਜੇ ਮੈਨੂੰ ਕਿਸੇ ਦੋਸਤ ਜਾਂ ਰਿਸ਼ਤੇਦਾਰ ਦੀ ਧਾਰਮਿਕ ਰਸਮ ਵਿੱਚ ਹਿੱਸਾ ਲੈਣਾ ਜਰੂਰੀ ਹੈ, ਮੈਂ ਇਨਕਾਰ ਨਹੀਂ ਕਰਦਾ। ਇਨਕਾਰ ਕਰਕੇ ਮੈਂ ਇਸ 'ਡਰਾਮੇ' ਨੂੰ ਅਸਲੀਅਤ ਦਾ ਦਰਜਾ ਨਹੀ ਦਿੰਦਾ। ਹਿੰਦੂ, ਮੁਸਲਿਮ, ਸਿੱਖ, ਈਸਾਈ, ਜੈਨੀ, ਮੈਂ ਸਭ ਮਜ਼ਹਬਾਂ ਦੀਆਂ ਰਸਮਾਂ ਨੂੰ ਜਾਨਣ ਦੀ ਕੋਸ਼ਿਸ਼ ਕੀਤੀ ਹੈ, ਘੋਖਿਆ ਹੈ ਤਾਂ ਕਿ ਮੈਂ ਆਪਣੇ ਨਾਟਕਾਂ ਅੰਦਰ ਇਨ੍ਹਾਂ ਪਾਖੰਡਾਂ ਦਾ ਪਾਜ ਖੋਹਲ ਸਕਾਂ।

**ਸਵਾਲ** – ਤੁਹਾਡੇ ਇਨ੍ਹਾਂ ਵਿਚਾਰਾਂ ਬਾਰੇ ਤੁਹਾਡੇ ਬੱਚੇ/ਪਰਿਵਾਰ ਕਿਵੇਂ ਸੋਚਦੇ ਹਨ ?

**ਜਵਾਬ** – ਸਾਡੀਆਂ ਪੰਜੇ ਧੀਆਂ 'ਨਾਸਤਕ' ਨੇ। ਸਾਡੇ ਘਰ ਕਦੇ ਪੂਜਾ ਪ੍ਰਾਰਥਨਾ ਨਹੀਂ ਹੋਈ। ਸ਼ਾਦੀ ਤੋਂ ਬਾਅਦ ਵੀ ਉਹ ਸੁਤੰਤਰ ਸੋਚ ਰੱਖਦੀਆਂ ਆ ਰਹੀਆਂ ਹਨ ਬੇਸ਼ੱਕ ਆਪਣੇ ਸੱਸ–ਸਹੁਰੇ ਦਾ ਮਾਣ ਰੱਖਣ ਲਈ ਉਹ ਉਨ੍ਹਾਂ ਦੀਆਂ ਰੀਤਾਂ ਰਿਵਾਜਾਂ ਦੀ ਬੇਇਜ਼ਤੀ ਨਹੀਂ ਕਰਦੀਆਂ। ਸਾਡੇ ਸਭ ਰਿਸ਼ਤੇਦਾਰ ਸਾਡੇ ਨਾਸਤਕਪੁਣੇ ਤੋਂ ਚੰਗੀ ਤਰ੍ਹਾਂ ਜਾਣੂ ਹਨ। ਤਰਕਸ਼ੀਲਤਾ ਭਰੇ ਸਾਡੇ ਨਾਟਕ ਵੇਖਦੇ ਹਨ ਤੇ ਸਲਾਹੁੰਦੇ ਹਨ।

**ਸਵਾਲ** – ਇੱਕ ਨਾਸਤਕ ਵਜੋਂ ਤੁਸੀਂ ਮੌਤ ਨੂੰ ਕਿਵੇਂ ਕਲਪਦੇ ਹੋ, ਭਾਵ ਇਸ ਬਾਰੇ ਕਿਵੇਂ ਸੋਚਦੇ ਹੋ ?

**ਜਵਾਬ** – ਮੌਤ ਜਿੰਦਗੀ ਦਾ ਹਿੱਸਾ ਹੈ। ਮੈਨੂੰ ਮੌਤ ਤੋਂ ਉੱਕਾ ਡਰ ਨਹੀਂ। ਸਾਡਾ ਇੱਕ ਬੱਚਾ ਤਿੰਨ ਦਿਨਾਂ ਦਾ ਹੋ ਕੇ ਮਰ ਗਿਆ। ਮੇਰੀ ਮਾਂ 19 ਸਾਲ ਪਹਿਲੋਂ ਮੇਰੇ ਕੋਲ ਮਰੀ ਤੇ ਮੈਂ ਹੱਥੀਂ ਫੂਕੀ। ਮੇਰਾ ਪਿਤਾ ਸਤਾਰਾਂ ਵਰ੍ਹੇ ਪਹਿਲੋਂ ਮਰ ਗਿਆ। ਮੇਰਾ ਜਿਗਰੀ ਦੋਸਤ ਛਿੰਦੀ

28 ਵਰ੍ਹੇ ਦੀ ਉਮਰੇ ਚਲਦਾ ਹੋਇਆ। ਮੇਰੇ ਕਈ ਜਮਾਤੀ – ਗੜ੍ਹਿੰਦੀ, ਗੁਰਮੁਖ, ਰਵੇਲ, ਚਿਰੰਜੀ, ਸੱਚਿਦਾਨੰਦ ਮੈਥੋਂ ਮੋਹਰੇ ਜਾ ਚੁੱਕੇ ਤਾਂ ਮੈਨੂੰ ਮਰਨ ਦਾ ਕਾਹਦਾ ਡਰ ? 'ਆਸਚਰੀਜ ਤਾਂ ਪੇ ਕੀਜੀਏ ਜੋ ਹੋਏ ਅਣਹੋਣੀ' (ਕਬੀਰ) – ਮੈਂ ਆਪਣੇ ਆਪ ਨੂੰ ਅਨੋਖੀ ਵਸਤ ਨਹੀਂ ਸਮਝਦਾ। ਹਰ ਰੋਜ ਪੇੜ ਪੌਦੇ ਵੇਖਕੇ, ਪੰਛੀ ਪਸ਼ੂ ਵੇਖ ਕੇ, ਰੇਤ ਪੱਥਰ ਵੇਖ ਕੇ, ਮੈਂ ਆਪਣੇ ਆਪ ਨੂੰ ਚੇਤੇ ਕਰਾਉਂਦਾ : "ਤੂੰ ਵੀ ਧਰਤੀ ਦੇ ਇਨ੍ਹਾਂ ਜੀਵਾਂ ਵਰਗਾ ਏਂ, ਚੀਜਾਂ ਵਸਤਾਂ ਵਰਗਾ ਏਂ। ਤੂੰ ਵੀ ਇੱਕ ਦਿਨ ਖਤਮ ਹੋਣਾ ਹੈ ਤੇ ਧਰਤੀ ਦੇ ਕਣ ਕਣ ਨਾਲ ਜਾ ਮਿਲਣਾ ਹੈ। 'ਮੌਤ' ਹੈ ਸਿਰਫ਼ ਸਰੀਰ ਦਾ ਮਰਕੇ, ਜਲਕੇ, ਦੂਜੇ ਅਣੂਆਂ ਵਿੱਚ ਤਬਦੀਲ ਹੋਣਾ। ਮੌਤ ਤੋਂ ਕਾਹਦਾ ਡਰ ? ਅੱਜ ਆਵੇ ! ਹੁਣੇ ਆਵੇ ! ਜੀ ਆਇਆਂ !"

ਸਵਾਲ – ਹੋਰ ਕੋਈ ਖਾਸ ਘਟਨਾ (ਚੁਟਕੁਲਾ–ਨੁਮਾ) ਜੋ ਘਟੀ ਹੋਵੇ ਤਾਂ।

ਜਵਾਬ – ਸਾਡੇ ਪਿੰਡ ਦੀ ਅਠਾਰਾਂ ਸਾਲਾਂ ਦੀ ਵਿਆਹੀ ਵਰ੍ਹੀ ਕੁੜੀ 'ਭਜਨੋ' ਆਪਣੇ ਆਪ ਨੂੰ ਦੁਰਗਾ ਦਾ ਅਵਤਾਰ ਕਹਿਣ ਲੱਗ ਪਈ। ਲਾਊਡ ਸਪੀਕਰ ਤੇ ਲੋਕਾਂ ਨੂੰ ਡਰਾਉਣ ਲੱਗ ਪਈ। ਦੂਰੋਂ ਦੂਰੋਂ ਲੋਕੀਂ 'ਮਾਤਾ' ਦੇ ਦਰਸ਼ਨ ਕਰਨ ਆਉਣ ਲੱਗ ਪਏ। ਚੜ੍ਹਾਵਾ ਚੜ੍ਹਾਉਣ ਲੱਗ ਪਏ। ਇਹ ਘਟਨਾ 1956 ਮਈ–ਜੂਨ ਵਿੱਚ ਵਾਪਰੀ। ਅੱਜ ਸਾਡੇ ਪਿੰਡ ਵਿੱਚ ਭਜਨੋ ਦਾ ਬਣਾਇਆ ਉੱਚਾ ਦੁਰਗਾ ਮੰਦਰ ਹੈ – ਜਿਸ ਦੇ ਦਰਸ਼ਨਾਂ ਵਾਸਤੇ ਦਿੱਲੀ ਤੱਕ ਦੇ ਲੋਕੀਂ ਹਰ ਸਾਲ ਪੁੱਜਦੇ। ਇਹ ਰਾਈ ਦਾ ਪਹਾੜ ਬਣਦਾ ਆਪਣੀ ਜ਼ਿੰਦਗੀ ਵਿੱਚ ਮੈਂ ਆਪਣੇ ਅੱਖੀਂ ਦੇਖਿਆ। ਅਸਲ ਵਿੱਚ ਭਜਨੋ ਦਿਮਾਗੀ ਬਿਮਾਰੀ ਹਿਸਟੀਰੀਆ ਦੀ ਮਰੀਜ਼ ਸੀ। ਉਸ ਦੀ ਮਾਨਸਿਕ ਬਿਮਾਰੀ ਦਾ ਕਾਰਣ ਸੀ ਉਸਦਾ ਇੱਕ 'ਗੁਨਾਹ' – ਗੁਪਤ 'ਗੁਨਾਹ'। ਜਿਸ ਬਾਰੇ ਮੈਨੂੰ ਪੂਰੀ ਜਾਣਕਾਰੀ ਹੈ। ਦੁਨੀਆ ਦੇ ਬਾਕੀ ਦੇਵੀ–ਦੇਵਤੇ ਅਤੇ ਉਨ੍ਹਾਂ ਦੇ ਪੁਜਾਰੀ ਤੇ ਪਰਚਾਰਕ ਵੀ ਭਜਨੋ ਵਰਗੇ ਮਾਨਸਿਕ ਰੋਗੀ ਹੋਣਗੇ। ਪਾਖੰਡੀ ਹੋਣਗੇ।

ਸਵਾਲ – ਸਮਕਾਲੀ ਸਾਹਿਤਕਾਰਾਂ ਨੂੰ ਤਰਕਸ਼ੀਲਾਂ ਬਾਰੇ ਕੋਈ ਸਲਾਹ ਦੇਣੀ ਚਾਹੋਗੇ।

ਜਵਾਬ – ਤਰਕਸ਼ੀਲ ਭਰਾਵੋ, ਤੁਸੀਂ ਚੰਗਾ ਕੰਮ ਕਰ ਰਹੇ ਹੋ। ਜਾਰੀ ਰੱਖੋ। ਮੇਰੀਆਂ ਸ਼ੁਭਕਾਮਨਾਵਾਂ !

*ਚਰਨਦਾਸ ਸਿੱਧੂ*
*ਹੰਸਰਾਜ ਕਾਲਜ, ਦਿੱਲੀ ਯੂਨੀਵਰਸਿਟੀ, ਦਿੱਲੀ-7*
*ਸਵਾਲ : ਰਜਿੰਦਰ ਪਾਲ ਸਿੰਘ (ਡਾ.)*
*ਪੰਜਾਬੀ ਯੂਨੀਵਰਸਿਟੀ, ਪਟਿਆਲਾ।*

## ਖਬਰ ਅਤੇ ਟਿੱਪਣੀ

### ਵਹਿਮ ਭਰਮ ਹੀ ਘਰ ਦੀ ਬਰਬਾਦੀ ਕਰਦੇ ਹਨ – 'ਬਾਬਾ' ਨਛੱਤਰ ਸਿੰਘ

ਪਾਤੜਾਂ (ਸੁਭਾਸ਼ ਸਿੰਗਲਾ) – 'ਜਿਹੜੇ ਲੋਕ ਅੰਧ–ਵਿਸ਼ਵਾਸਾਂ ਵਿੱਚ ਫਸੇ ਹੋਏ ਹਨ ਉਹ ਲੋਕ ਆਪਣੇ ਆਪ ਹੀ ਘਰ ਦੀ ਬਰਬਾਦੀ ਕਰ ਲੈਂਦੇ ਹਨ। ਇੱਥੋਂ ਤੱਕ ਕਿ ਅਖੌਤੀ ਸਾਧਾਂ–ਸੰਤਾਂ ਦੇ ਪਿੱਛੇ ਲੱਗ ਕੇ ਗਲਤ ਤੋਂ ਗਲਤ ਕੰਮ ਕਰਨ ਲਈ ਵੀ ਮਜਬੂਰ ਹੋ ਜਾਂਦੇ ਹਨ।'

ਇਹ ਵਿਚਾਰ ਬਾਬਾ ਨਛੱਤਰ ਸਿੰਘ ਬਟਰ–ਬਖੂਹਾਂ ਵਾਲੇ ਸਥਾਨ ਸ਼ਹੀਦ ਬਾਬਾ ਤੇਗਾ ਸਿੰਘ ਪਿੰਡ ਚੰਦ–ਪੁਰਾਣਾ ਵਾਲਿਆਂ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਆਖੇ।

*ਉਪਰੋਕਤ ਖਬਰ ਸੰਗਰੂਰ ਤੋਂ ਛਪਣ ਵਾਲੇ ਹਫ਼ਤਾਵਾਰੀ ਪਰਚੇ ਪੰਜਾਬ ਗੋਲਡਨ ਦੇ 19-2-97 ਦੇ ਅੰਕ ਵਿੱਚ ਛਪੀ ਹੈ। ਉਕਤ ਸਿਰਲੇਖ ਹੇਠ ਛਪੇ ਬਿਆਨ ਵਿਚਲੇ ਸ਼ਬਦਾਂ ਵਿੱਚ ਭਾਵੇਂ ਕੋਈ ਅਤਿਕਥਨੀ ਨਹੀਂ ਹੈ ਕਿ ਵਹਿਮ ਭਰਮ ਘਰ ਦੀ ਹੀ ਨਹੀਂ ਸਗੋਂ ਸਮਾਜ ਤੇ ਦੇਸ਼ ਦੀ ਵੀ ਬਰਬਾਦੀ ਕਰਦੇ ਹਨ ਪਰ ਇਸ ਖਬਰ ਦੀ ਵਿਸ਼ੇਸ਼ਤਾ ਇਸ ਕਰਕੇ ਹੈ ਕਿ ਇਹ ਬਿਆਨ ਜਾਰੀ ਕਰਨ ਵਾਲਾ 'ਬਾਬਾ' ਨਛੱਤਰ ਸਿੰਘ ਖੁਦ ਪਿੰਡ ਬੁੱਟਰ (ਮੋਗਾ) ਦੇ ਥੇਹ ਵਿੱਚੋਂ ਸੋਨੇ ਦੀਆਂ ਮੋਹਰਾਂ ਕੱਢਣ ਦਾ ਡਰਾਮਾ ਕਰਨ, ਗੈਬੀ ਸ਼ਕਤੀਆਂ ਦਾ ਮਾਲਕ ਹੋਣ ਦਾ ਦਾਅਵਾ ਕਰਨ ਤੇ ਸੁੱਖਣਾ ਰਾਹੀਂ ਮੁੰਡੇ ਦੇਣ ਵਰਗੇ ਅੰਧਵਿਸ਼ਵਾਸਾਂ ਕਰਕੇ ਤਰਕਸ਼ੀਲ ਸੁਸਾਇਟੀ ਨਾਲ ਟਕਰਾਅ ਵਿੱਚ ਆਉਂਦਾ ਰਿਹਾ ਹੈ। ਇਸ ਸਬੰਧੀ ਉਹ ਸੁਸਾਇਟੀ ਦੀ ਬਾਘਾ ਪੁਰਾਣਾ ਇਕਾਈ ਨੂੰ ਮੁਆਫ਼ੀ ਨਾਮਾ ਵੀ ਲਿਖਕੇ ਦੇ ਚੁੱਕਾ ਹੈ। ਅਸਲ ਵਿੱਚ ਉਸਦਾ ਇਹ ਬਿਆਨ ਤਰਕਸ਼ੀਲ ਲਹਿਰ ਵੱਲੋਂ ਪੈਦਾ ਕੀਤੀ ਲੋਕ ਚੇਤਨਾ ਦੇ ਦਬਾਅ ਦਾ ਹੀ ਸਿੱਟਾ ਹੈ। ਵੇਖਣ ਵਾਲੀ ਗੱਲ ਇਹ ਹੈ ਕਿ ਉਸਦੇ ਡੇਰੇ ਵਿੱਚ ਅਜੇ ਵੀ ਪੁੱਛਾਂ ਦੇਣ, ਲੋਕਾਂ ਦੇ ਘਰੀਂ ਜਾ ਕੇ ਮਸਾਣ ਕੱਢਣ ਤੇ ਸੁੱਖਾਂ ਤੇ ਅਰਦਾਸਾਂ ਨਾਲ ਮਨੋਕਾਮਨਾਵਾਂ ਪੂਰੀਆਂ ਹੋਣ ਦਾ ਕੰਮ ਜਾਰੀ ਹੈ। ਚੰਗੀ ਗੱਲ ਹੈ ਕਿ ਜੇ ਉਹ ਵਹਿਮਾਂ–ਭਰਮਾਂ ਨੂੰ ਫੈਲਾਉਣ ਦਾ ਧੰਦਾ ਛੱਡਣ ਦੇ ਰਾਹ ਪੈਂਦਾ ਹੈ ਅਤੇ ਬਾਬਾ ਬਣਨ ਦੀ ਬਜਾਏ ਮਿਹਨਤੀ ਵਿਅਕਤੀ ਵਾਂਗ ਵਿਚਰਦਾ ਹੈ। ਅੰਤਿਮ ਰੂਪ 'ਚ ਇਸ ਗੱਲ ਦਾ ਫੈਸਲਾ ਬਿਆਨਾਂ ਦੀ ਥਾਂ, ਅਮਲ ਨੇ ਕਰਨਾ ਹੈ।*

*ਰਾਮ ਸਿੰਘ ਨਿਰਮਾਣ*
*ਚੁੱਘੇਕਲਾਂ (ਬਠਿੰਡਾ)*





## ਬੌਧਿਕ ਵਿਕਾਸ

*ਲਾਲਾ ਹਰਦਿਆਲ ਐਮ. ਏ.*

ਆਪਣੇ ਮਨ ਨੂੰ ਸੁਸ਼ਿਖਸ਼ਤ ਅਤੇ ਵਿਕਸਤ ਕਰਨਾ ਅਤੇ ਵੱਧ ਤੋਂ ਵੱਧ ਗਿਆਨ ਪ੍ਰਾਪਤ ਕਰਨਾ ਤੁਹਾਡਾ ਫਰਜ਼ ਹੈ। ਗਿਆਨ ਇੱਕ ਡੂੰਘੇ ਖੂਹ ਵਾਂਗ ਹੈ ਜੋ ਅਮੁੱਕ ਚਸ਼ਮਿਆਂ ਦੁਆਰਾ ਭਰਦਾ ਰਹਿੰਦਾ ਹੈ ਅਤੇ ਤੁਹਾਡਾ ਮਨ ਕੇਵਲ ਇੱਕ ਛੋਟੀ ਬਾਲਟੀ ਵਾਂਗ ਹੈ ਜੋ ਤੁਸੀਂ ਇਸ ਵਿੱਚੋਂ ਭਰ ਸਕਦੇ ਹੋ। ਤੁਹਾਨੂੰ ਉਤਨਾ ਗਿਆਨ ਪ੍ਰਾਪਤ ਹੋ ਜਾਵੇਗਾ ਜਿਤਨਾ ਤੁਸੀਂ ਜਜ਼ਬ ਕਰ ਸਕਦੇ ਹੋ। ਦਿਮਾਗ ਮਨ ਦਾ ਸਥੂਲ ਅੰਗ ਹੈ। ਇਹ ਯੁੱਗਾਂ–ਯੁਗਾਂਤਰਾਂ ਦੇ ਵਿਕਾਸ ਦਾ ਬਹੁਮੁੱਲਾ ਫਲ ਹੈ। ਇਸਦੀ ਦੂਸਰੀ ਉਪਜ ਅਤੀ ਸੂਖਮ ਸਮਾਜਕ ਸਹਿਜ ਗਿਆਨ ਜਾਂ ਬਿਰਤੀ ਹੈ। ਇਹ ਅਦੁਭੁਤ ਦਿਮਾਗ ਜਿਸ ਦੀ ਹਰ ਤਹਿ ਲੱਖਾਂ ਸਾਲਾਂ ਨੂੰ ਪ੍ਰਤੀਬਿੰਬਤ ਕਰਦੀ ਹੈ, ਅਸਲ ਵਿੱਚ ਤੁਹਾਨੂੰ ਪਸ਼ੂਆਂ ਨਾਲੋਂ ਭਿੰਨ ਕਰਦੀ ਹੈ। ਕਈ ਪਸ਼ੂਆਂ ਦੀਆਂ ਗਿਆਨ ਇੰਦਰੀਆਂ ਸ਼ਕਤੀਸ਼ਾਲੀ ਹੁੰਦੀਆਂ ਹਨ ; ਉਦਾਹਰਣ ਦੇ ਤੌਰ ਤੇ ਇੱਲ੍ਹ, ਕੀੜੀ ਅਤੇ ਕੁੱਤੇ ਦੀਆਂ ਕੁਝ ਗਿਆਨ–ਇੰਦਰੀਆਂ ਮਨੁੱਖ ਨਾਲੋਂ ਵਧੇਰੇ ਤੀਬਰ ਹੁੰਦੀਆਂ ਹਨ। ਪਰ ਕਿਸੇ ਵੀ ਪਸ਼ੂ ਦਾ ਦਿਮਾਗ ਮਨੁੱਖ ਨਾਲੋਂ ਵਿਕਸਤ ਅਤੇ ਉਚੇਰਾ ਨਹੀਂ। ਜੇਕਰ ਤੁਸੀਂ ਆਪਣੇ ਦਿਮਾਗ ਨੂੰ ਵੱਧ ਤੋਂ ਵੱਧ ਵਿਕਸਤ ਨਹੀਂ ਕਰਦੇ ਅਤੇ ਇਸਦੀ ਵੱਧ ਤੋਂ ਵੱਧ ਵਰਤੋਂ ਨਹੀਂ ਕਰਦੇ ਤਾਂ ਤੁਸੀਂ ਹੈਵਾਨ ਵੱਧ ਅਤੇ ਇਨਸਾਨ ਘੱਟ ਹੋ।

ਗਿਆਨ ਅਤੇ ਮਾਨਸਿਕ ਸੱਭਿਅਤਾ ਤੁਹਾਨੂੰ ਵਰਨਣ ਰਹਿਤ ਗੁਣ ਪ੍ਰਦਾਨ ਕਰਨਗੇ। ਤੁਸੀ ਧਰਮ ਅਤੇ ਸਿਆਸਤ ਵਿੱਚ ਅੰਧਵਿਸ਼ਵਾਸ ਅਤੇ ਭੜਕਾਹਟ ਦਾ ਸ਼ਿਕਾਰ ਨਹੀਂ ਹੋਵੋਗੇ। ਤੁਹਾਨੂੰ ਆਪਣੇ ਫਰਜ਼ ਦਾ ਪਤਾ ਹੋਵੇਗਾ ਅਤੇ ਤੁਸੀਂ ਇਸਨੂੰ ਪੂਰਾ ਕਰੋਗੇ। ਆਪਣੇ ਧਰਮ ਅਤੇ ਸਿਆਸਤ ਵਿੱਚ ਸਿਆਣੇ ਅਤੇ ਸੁਤੰਤਰ ਹੋਣਾ ਅਤੇ ਖੁਦਗਰਜ਼ ਪੁਜਾਰੀਆਂ ਅਤੇ ਪੂੰਜੀਵਾਦ ਜਾਂ ਫਰਜ਼ੀ ਸਮਾਜਵਾਦ ਦੇ ਸਾਜਿਸ਼ੀ ਸਿਆਸਤਦਾਨਾਂ ਦੇ ਧੋਖੇ ਵਿੱਚ ਨਾ ਆਉਣਾ, ਇੱਕ ਨੇਕ ਉਦੇਸ਼ ਹੈ ਜਿਸਨੂੰ ਪ੍ਰਾਪਤ ਕਰਨ ਲਈ ਸੰਘਰਸ਼ ਕਰਨਾ ਬਹੁਤ ਉਚਿਤ ਹੈ। ਅੱਜ ਬਹੁਤੇ ਮਨੁੱਖ ਅਤੇ ਔਰਤਾਂ ਨਾ ਸੁਤੰਤਰ ਹਨ ਅਤੇ ਨਾ ਹੀ ਸਿਆਣੇ। ਉਹ ਅਜਿਹੇ ਪਤੰਗਾਂ ਵਾਂਗ ਹਨ ਜਿੰਨ੍ਹਾਂ ਨੂੰ ਪੁਜਾਰੀ ਜਾਂ ਸਿਆਸਤਦਾਨ ਆਪਣੀ ਮਰਜ਼ੀ ਅਨੁਸਾਰ ਉਡਾਉਂਦੇ ਹਨ ਅਤੇ ਡੋਰ ਹਮੇਸ਼ਾ ਆਪਣੇ ਹੱਥ ਰੱਖਦੇ ਹਨ। ਉਹ ਵਿਗਿਆਨ, ਇਤਿਹਾਸ, ਅਰਥ ਸ਼ਾਸਤਰ ਦਾ ਗਿਆਨ ਨਹੀਂ ਰੱਖਦੇ। ਇਸੇ ਕਾਰਨ ਹੀ ਉਹਨਾਂ ਨੂੰ ਲੁੱਟਿਆ ਅਤੇ ਮੂਰਖ ਬਣਾਇਆ ਜਾਂਦਾ ਹੈ। ਮਾਨਵਤਾ ਦੀਆਂ ਅੱਧੀਆਂ ਬੁਰਾਈਆਂ ਦੀ ਜੜ੍ਹ ਅਗਿਆਨਤਾ ਹੈ ਬਾਕੀ ਅੱਧੀਆਂ ਬੁਰਾਈਆਂ ਸੁਆਰਥ ਤੋਂ ਪੈਦਾ ਹੁੰਦੀਆਂ ਹਨ। ਗਿਆਨ ਅਤੇ ਸਦਾਚਾਰ ਸਮਾਨ ਰੂਪ ਵਿੱਚ ਮਹੱਤਵਪੂਰਨ ਹਨ। ਉਹ ਅਸਲ ਰੂਪ ਵਿੱਚ ਇੱਕ ਦੂਜੇ ਤੇ ਨਿਰਭਰ ਕਰਦੇ ਹਨ। ਲੈਸਿੰਗ ਨੇ ਕਿਹਾ ਹੈ, "ਗਿਆਨ ਦਾ ਉਦੇਸ਼ ਸਚਾਈ ਹੈ ਅਤੇ ਸਚਾਈ ਰੂਹ ਦੀ ਲੋੜ ਹੈ।" ਫਾਰਸ ਕਵੀ ਸ਼ੇਖ ਸਾਅਦੀ ਸਭ ਨੂੰ ਨਿਰੰਤਰ ਉਤਸ਼ਾਹ ਨਾਲ ਗਿਆਨ ਪ੍ਰਾਪਤ ਕਰਨ ਦਾ ਉਦੇਸ਼ ਦਿੰਦਾ ਹੈ : "ਸਾਨੂੰ ਗਿਆਨ ਪ੍ਰਾਪਤੀ ਲਈ ਇੱਕ ਮੋਮਬੱਤੀ ਦੀ ਤਰ੍ਹਾਂ ਪਿਘਲ ਜਾਣਾ ਚਾਹੀਦਾ ਹੈ। ਇਹ ਤੁਹਾਡਾ ਫਰਜ਼ ਹੈ ਭਾਵੇਂ ਤੁਹਾਨੂੰ ਸਾਰੀ ਧਰਤੀ ਦੀ ਯਾਤਰਾ ਵੀ ਕਿਉਂ ਨਾ ਕਰਨੀ ਪਵੇ।"

ਗਿਆਨ ਪ੍ਰਾਪਤੀ ਲਈ ਕੀਤੇ ਜਾ ਰਹੇ ਨਿਰੰਤਰ ਸੰਘਰਸ਼ ਦੌਰਾਨ ਲਗਾਤਾਰ ਅਤੇ ਵਿਉਂਤਬੱਧ ਕੰਮ ਕਰਨਾ ਪਵੇਗਾ। ਆਪਣੇ ਸਮੇਂ ਦਾ ਕੁਝ ਅੰਸ਼ ਹਰ ਰੋਜ਼ ਅਧਿਐਨ ਜਾਂ ਪ੍ਰਯੋਗ ਨੂੰ ਸਮਰਪਿਤ ਕਰੋ। ਤੁਸੀਂ ਆਪਣੇ ਸਰੀਰ ਨੂੰ ਕਈ ਵਾਰ ਭੋਜਨ ਦਿੰਦੇ ਹੋ ; ਆਪਣੇ ਮਨ ਨੂੰ ਭੁੱਖਾ ਨਾ ਮਾਰੋ। ਆਪਣੇ ਪਾਸ ਇੱਕ ਡਾਇਰੀ ਰੱਖੋ ਜਿਸ ਵਿੱਚ ਨਵੀਆਂ ਕਿਤਾਬਾਂ ਦੇ ਨਾਮ ਲਿਖੋ। ਪੁਸਤਕ ਵਿਕਰੇਤਾ ਤੋਂ ਨਵੀਆਂ ਤੇ ਪੁਰਾਣੀਆਂ ਕਿਤਾਬਾਂ ਦੀਆਂ ਸੂਚੀਆਂ ਪ੍ਰਾਪਤ ਕਰੋ। ਦੁਕਾਨਾਂ ਵਿੱਚ ਸਸਤੀਆਂ ਅਤੇ ਪੁਰਾਣੀਆਂ ਕਿਤਾਬਾਂ ਤਲਾਸ਼ ਕਰੋ। ਆਪਣਾ ਨਿੱਜੀ ਪੁਸਤਕਾਲਿਆ ਜਰੂਰ ਰੱਖੋ, ਭਾਵੇਂ ਕਿਤਨਾ ਹੀ ਛੋਟਾ ਕਿਉਂ ਨਾ ਹੋਵੇ। ਆਪਣੇ ਘਰ ਦੀ ਸ਼ਾਨ ਬਣੀਆਂ ਇਹਨਾਂ ਕਿਤਾਬਾਂ ਵਿੱਚ ਮਾਣ ਮਹਿਸੂਸ ਕਰੋ। ਤੁਹਾਡੇ ਦੁਆਰਾ ਖਰੀਦੀ ਗਈ ਹਰ ਕਿਤਾਬ ਤੁਹਾਡੇ ਮਾਨਸਿਕ ਕੱਦ ਨੂੰ ਇੱਕ ਮਿਲੀਮੀਟਰ ਵਧਾ ਦਿੰਦੀ ਹੈ। ਜਨਤਕ ਪੁਸਤਕਾਲਿਆਂ ਅਤੇ ਆਪਣੇ ਮਿੱਤਰਾਂ ਤੋਂ ਕਿਤਾਬਾਂ ਉਧਾਰ ਲਵੋ ਪਰ ਉਹਨਾਂ ਨੂੰ ਸਮੇਂ ਸਿਰ ਵਾਪਸ ਕਰਨਾ ਨਾ ਭੁੱਲੋ। ਜੋ ਤੁਸੀਂ ਪੜ੍ਹਦੇ ਹੋ ਉਸਦਾ ਸੰਖੇਪ ਸਾਰ ਅਥਵਾ ਵਿਵਰਣ ਆਪਣੇ ਕੋਲ ਜਰੂਰ ਰੱਖੋ ਨਹੀ ਤਾਂ ਤੁਹਾਡੀ ਪੜ੍ਹਾਈ ਇੱਕ ਤਿਰਛੀ ਛੱਤ ਉੱਪਰ ਮੀਂਹ ਪੈਣ ਵਾਲੀ ਹੋਵੇਗੀ। ਇਹਨਾਂ ਨੂੰ ਵਾਰ–ਵਾਰ ਦੁਹਰਾਓ ਅਤੇ ਆਪਣੀ ਯਾਦ ਤਾਜ਼ਾ ਰੱਖੋ। ਮੈਕਾਲੇ ਵਾਂਗ ਤੁਹਾਨੂੰ ਆਪਣਾ ਗਿਆਨ ਤੁਰੰਤ ਉਪਲਬਧ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਤੁਹਾਨੂੰ ਆਪਣੇ ਬੈਂਕ ਵਿੱਚ ਪਏ ਧਨ ਬਾਰੇ ਪੂਰਨ ਜਾਣਕਾਰੀ ਹੁੰਦੀ ਹੈ ਅਤੇ ਇੱਕ ਔਰਤ ਨੂੰ ਰਸੋਈ ਵਿੱਚ ਪਈਆਂ ਵਸਤੂਆਂ ਦੀ ਪੂਰਨ ਜਾਣਕਾਰੀ ਹੁੰਦੀ ਹੈ। ਉਸੇ ਤਰ੍ਹਾਂ ਆਪਣੇ ਗਿਆਨ ਬਾਰੇ ਵੀ ਠੀਕ–ਠਾਕ ਪਤਾ ਹੋਣਾ ਚਾਹੀਦਾ

ਹੈ। ਆਪਣੀ ਪੜ੍ਹਾਈ ਦੀ ਵਿਓਂਤ ਕਈ ਸਾਲ ਪਹਿਲਾਂ ਉਸੇ ਤਰ੍ਹਾਂ ਕਰ ਲਵੋ ਜਿਸ ਤਰ੍ਹਾਂ ਕੋਈ ਰਾਜਨੀਤੀਵਾਨ ਆਰਥਿਕ ਜਾਂ ਫੌਜੀ ਨੀਤੀ ਦੀ ਵਿਉਂਤਬੰਦੀ ਕਰਦਾ ਹੈ। ਆਪਣੀ ਆਮਦਨ ਦਾ ਕੁਝ ਹਿੱਸਾ ਕਿਤਾਬਾਂ ਅਤੇ ਰਸਾਲੇ ਖਰੀਦਣ ਲਈ ਅਲੱਗ ਰੱਖੋ। ਇਸ ਨੂੰ ਤੁਸੀਂ 'ਕਿਤਾਬ ਫੰਡ' ਕਹਿ ਸਕਦੇ ਹੋ ਅਤੇ ਇਸ ਨੂੰ ਕਿਸੇ ਹੋਰ ਮੰਤਵ ਲਈ ਖਰਚ ਨਾ ਕਰੋ। ਇਸ ਤਰ੍ਹਾਂ ਤੁਹਾਨੂੰ ਕਿਤਾਬਾਂ ਤੇ ਖਰਚ ਕਰਨਾ ਸੁਖਾਲਾ ਲੱਗੇਗਾ। ਵਿਗਿਆਨ ਅਤੇ ਸਾਹਿਤ ਸਭਾਵਾਂ ਵਿੱਚ ਸ਼ਾਮਲ ਹੋਵੋ। ਉਹਨਾਂ ਨੂੰ ਥੋੜ੍ਹਾ ਬਹੁਤ ਚੰਦਾ ਦੇਣ ਤੇ ਇਤਰਾਜ਼ ਨਾ ਕਰੋ। ਇੱਕ ਛੋਟੀ ਜਿਹੀ ਮੰਡਲੀ ਬਣਾਓ ਜ਼ਿਸਦਾ ਹਰ ਮੈਂਬਰ ਇੱਕ ਨਵੀਂ ਕਿਤਾਬ ਪੜ੍ਹੇ ਤੇ ਫਿਰ ਮੰਡਲੀ ਅੱਗੇ ਉਸ ਉੱਪਰ ਚਾਨਣਾ ਪਾਵੇ ਅਤੇ ਜਿਸ ਵਿੱਚ ਮੂਲ ਲਿਖਤ ਵਿੱਚੋਂ ਬਹੁਤ ਸਾਰੀਆਂ ਟੂਕਾਂ ਸ਼ਾਮਿਲ ਹੋਣ। ਇਹੋ ਜਿਹੀ ਸਹਿਯੋਗੀ ਪੜ੍ਹਾਈ ਜਰੂਰੀ ਹੈ ਕਿਉਂ ਕਿ ਬਦਕਿਸਮਤੀ ਨਾਲ ਤੁਹਾਡਾ ਵਿਹਲਾ ਸਮਾਂ ਸੀਮਤ ਹੈ। ਗਿਆਨ ਦੀ ਜਗਿਆਸਾ ਰੱਖਣ ਵਾਲੇ ਵਿਅਕਤੀ ਲਈ ਇਹ ਜੀਵਨ ਛੋਟਾ, ਬਹੁਤ ਛੋਟਾ ਹੈ। ਜੇਕਰ ਤੁਸੀਂ ਅਮਰ ਹੁੰਦੇ ਅਤੇ ਤੁਹਾਡੀ ਜਵਾਨੀ ਸਦੀਵੀ ਹੁੰਦੀ ਤਾਂ ਤੁਸੀਂ ਯਕੀਨਨ ਹੀ ਇਕ ਸੌ ਸਾਲ ਇਤਿਹਾਸ, ਇੱਕ ਸੌ ਸਾਲ ਜੀਵ ਜੰਤੂ, ਇੱਕ ਸੌ ਸਾਲ ਗ੍ਰਹਿ–ਵਿਗਿਆਨ ਆਦਿ ਆਦਿ ਨੂੰ ਸਮਰਪਿਤ ਕਰਕੇ ਸਹੀ ਅਰਥਾਂ ਵਿੱਚ ਪੜ੍ਹਿਆ ਲਿਖਿਆ ਵਿਅਕਤੀ ਅਖਵਾ ਸਕਦੇ। ਪਰ ਅਫ਼ਸੋਸ ਸਾਡੇ ਜੀਵਨ ਨੂੰ ਮਹੀਨਿਆਂ ਅਤੇ ਸਾਲਾਂ ਵਿੱਚ ਮਾਪਿਆ ਜਾਂਦਾ ਹੈ, ਸਦੀਆਂ ਅਤੇ ਯੁਗਾਂ ਵਿੱਚ ਨਹੀਂ। ਜਦ ਸਾਨੂੰ ਆਪਣੇ ਗਿਆਨ ਦੀ ਨਿਗੂਣਤਾ ਬਾਰੇ ਪਤਾ ਚੱਲਦਾ ਹੈ ਤਾਂ ਅਸੀਂ ਬੁੱਢੇ ਹੋ ਚੁੱਕੇ ਹੁੰਦੇ ਹਾਂ। ਸਿੱਖਣ ਲਈ ਸਦਾ ਤਤਪਰ ਰਹੋ। ਪ੍ਰਸਿੱਧ ਇਤਿਹਾਸਕਾਰ ਜੇ. ਐਸ. ਗਰੀਨ ਨੇ ਲਿਖਿਆ ਹੈ, "ਮੈਂ ਜਾਣਦਾ ਹਾਂ ਲੋਕ ਮੇਰੇ ਬਾਰੇ ਕੀ ਕਹਿਣਗੇ, 'ਉਹ ਸਿੱਖਦਾ ਸਿੱਖਦਾ ਹੀ ਮਰ ਗਿਆ।" ਲੋਕ ਤੁਹਾਡੇ ਬਾਰੇ ਵੀ ਇਹੀ ਕਹਿਣਗੇ। ਉਡੀਸਸ ਵਾਂਗੂੰ ਸੰਕਲਪ ਕਰੋ ਕਿ ਇੱਕ ਡੁਬਦੇ ਹੋਏ ਤਾਰੇ ਵਾਂਗ, ਗਿਆਨ ਦਾ ਮਨੁੱਖੀ ਮਨ ਦੀਆਂ ਸੀਮਾਵਾਂ ਤੋਂ ਪਾਰ ਤੱਕ ਪਿੱਛਾ ਕਰੋਗੇ।

ਮਾਨਸਿਕ ਤੌਰ ਤੇ ਸੱਭਿਅਤ ਹੋਣ ਦੇ ਰਸਤੇ ਵਿੱਚ ਦੋ ਮੁੱਖ ਰੁਕਾਵਟਾਂ ਹਨ। ਪਹਿਲਾਂ ਉਹਨਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੋ।

**ਗਿਆਨ ਦੀ ਪ੍ਰਾਪਤੀ ਨਾਲ ਮਿਲਣ ਵਾਲੇ ਆਨੰਦ ਅਤੇ ਖੁਸ਼ੀ ਦਾ ਸ਼ਬਦਾਂ ਵਿੱਚ ਵਰਨਣ ਨਹੀਂ ਕੀਤਾ ਜਾ ਸਕਦਾ। ਜੇਕਰ ਤੁਸੀ ਆਪਣੇ ਮਨ ਦੇ ਸਰਵਪੱਖੀ ਵਿਕਾਸ ਤੋਂ ਭੱਜਦੇ ਹੋ ਤਾਂ ਤੁਸੀਂ ਆਪਣੇ ਆਪ ਨੂੰ ਇੱਕ ਅਕਹਿ ਆਨੰਦ ਤੋਂ ਵਾਂਝਾ ਰੱਖਦੇ ਹੋ ਅਤੇ ਇਹ ਆਨੰਦ ਧਨ ਦੁਆਰਾ ਪ੍ਰਾਪਤ ਹੋਣ ਵਾਲੇ ਹਰ ਆਨੰਦ ਤੋਂ ਬਿਹਤਰ ਹੈ। ਇਸ ਲਈ ਧਨ ਦੇ ਭਾਰੇ ਥੈਲਿਆਂ ਹੇਠ ਦੱਬੇ ਮਾਨਸਿਕ ਬੌਣੇ ਰਹਿ ਕੇ ਸੰਤੁਸ਼ਟ ਨਾ ਹੋਵੋ ਸਗੋਂ ਆਪਣੇ ਮਾਨਸਿਕ ਕੱਦ ਨੂੰ ਵਧਾਉਣ ਦਾ ਯਤਨ ਕਰੋ।**

1. ਬਹੁਤ ਸਾਰੇ ਲੋਕ ਧਨ ਦੇ ਇਤਨੇ ਲੋਭੀ ਹੁੰਦੇ ਹਨ ਕਿ ਉਹ ਕੋਈ ਵੀ ਅਜਿਹਾ ਗੰਭੀਰ ਕੰਮ ਨਹੀਂ ਕਰਨਾ ਚਾਹੁੰਦੇ ਜਿਸ ਤੋਂ ਕੁਝ ਕਮਾਈ ਨਾ ਹੁੰਦੀ ਹੋਵੇ। ਉਹ ਮੰਨਦੇ ਹਨ ਕਿ ਕੋਈ ਵੀ ਅਜਿਹੀ ਮਿਹਨਤ ਜਾਂ ਦਿਮਾਗੀ ਕੰਮ ਕਰਨਾ ਮੂਰਖਤਾ ਹੈ ਜਿਸ ਤੋਂ ਧਨ ਪ੍ਰਾਪਤ ਨਹੀਂ ਹੁੰਦਾ। ਕੇਵਲ ਧਨ ਪ੍ਰਾਪਤੀ ਲਈ ਮਿਹਨਤ ਕਰੋ ਅਤੇ ਫਿਰ ਖੂਬ ਮੌਜ ਮਸਤੀ ਮਾਣੋ। ਇਹ ਉਹਨਾ ਦੇ ਜੀਵਨ ਦਾ ਸਿਧਾਂਤ ਜਾਪਦਾ ਹੈ। ਉਹ ਬੁੱਧੀ ਨੂੰ ਕੇਵਲ ਪਦਾਰਥਕ ਖੁਸ਼ਹਾਲੀ ਦੀ ਪੂੰਜੀ ਸਮਝਦੇ ਹਨ ਅਤੇ ਨਿੱਜੀ ਮਾਨਸਿਕ ਵਿਕਾਸ ਨੂੰ ਇੱਕ ਮੂਰਖਤਾ ਭਰਿਆ ਵਿਚਾਰ। ਇਹ ਘਟੀਆ ਪਦਾਰਥਕ ਮਨੋਬਿਰਤੀ ਸਮਾਜ ਦੇ ਸਾਰੇ ਵਰਗਾਂ ਵਿੱਚ ਹੀ ਘਰ ਕਰ ਚੁੱਕੀ ਹੈ। ਅਮੀਰ ਅਤੇ ਗਰੀਬ ਸਭ ਇਸਦਾ ਸ਼ਿਕਾਰ ਹਨ। ਇੱਕ ਬੁੱਢੀ ਘਰੇਲੂ ਕੰਮਕਾਜ ਕਰਨ ਵਾਲੀ ਔਰਤ ਨੇ ਇੱਕ ਵਾਰ ਆਪਣੇ ਪੁੱਤਰ ਦੀ ਸ਼ਿਕਾਇਤ ਕਰਦੇ ਹੋਏ ਕਿਹਾ, "ਉਹ ਕਿਤਾਬਾਂ ਤੇ ਫਜ਼ੂਲ ਖਰਚੀ ਕਰਦਾ ਹੈ। ਉਸਨੂੰ ਕਿਤਾਬਾਂ ਦਾ ਕੀ ਲਾਭ ? ਉਹ ਤਾਂ ਇੱਕ ਮਿਸਤਰੀ ਹੈ, ਕੋਈ ਸਕੂਲ ਦਾ ਅਧਿਆਪਕ ਨਹੀਂ।" ਸਾਨੂੰ ਬਹੁਤ ਸਾਰੇ ਅਜਿਹੇ ਲੋਕ ਮਿਲਦੇ ਹਨ ਜੋ ਆਪਣਾ ਸਾਰਾ ਜੀਵਨ ਆਪਣੇ ਕਾਰੋਬਾਰ ਦੀ ਨੀਰਸਤਾ ਅਤੇ ਮਾਮੂਲੀ ਕਿਸਮ ਦੇ ਮਨਪ੍ਰਚਾਵਿਆਂ ਵਿੱਚ ਗੁਜ਼ਾਰ ਦਿੰਦੇ ਹਨ। ਉਹ ਆਪਣੇ ਕਾਰੋਬਾਰ ਜਾਂ ਕਿੱਤੇ ਵਿੱਚ ਸਫ਼ਲ ਅਤੇ ਨਿਪੁੰਨ ਹੋ ਸਕਦੇ ਹਨ ਪਰ ਉਹਨਾਂ ਦਾ ਜੀਵਨ ਗਿਆਨ ਨਿਗੂਣਾ ਹੁੰਦਾ ਹੈ।

ਇਹੋ ਜਿਹੇ ਦੁਨਿਆਵੀ ਤੌਰ ਤੇ ਲੋੜੋਂ ਵੱਧ ਸਿਆਣੇ ਇੱਕ ਪਾਸੜ ਵਿਅਕਤੀਆਂ ਨੂੰ ਮੈਂ ਕਹਿਣਾ ਚਾਹਾਂਗਾ : "ਧਿਆਨ ਰੱਖੋ, ਅਜਿਹਾ ਨਾ ਹੋਵੇ ਕਿ ਤੁਸੀਂ ਪ੍ਰਛਾਵਾਂ ਪਕੜ ਲਵੋ ਅਤੇ ਮੁੱਖ ਚੀਜ਼ ਖੋ ਬੈਠੋ। *ਤੁਸੀਂ ਆਪਣੇ ਦਿਮਾਗ ਨੂੰ ਧਨ ਵਿੱਚ ਬਦਲ ਸਕਦੇ ਹੋ ਪਰ ਫਿਰ ਤੁਸੀਂ ਕੁਦਰਤ ਦੇ ਇਸ ਮਹਾਨ ਤੋਹਫ਼ੇ ਦੀ ਕੁਵਰਤੋਂ ਤੇ ਦੁਰਵਰਤੋਂ ਕਰ ਰਹੇ ਹੋਵੋਗੇ। ਬੁੱਧੀ ਨੂੰ ਮੁੱਖ ਤੌਰ ਤੇ ਵਿਕਾਸ ਅਤੇ ਸਮਾਜ ਸੇਵਾ ਦੇ ਸਾਧਨ ਤੇ ਤੌਰ ਤੇ ਵਰਤਿਆ ਜਾਣਾ ਚਾਹੀਦਾ ਹੈ। ਇਸ ਨੂੰ ਕਦੀ ਵੀ ਦੂਸਰੇ ਲੋਕਾਂ ਦਾ ਸ਼ੋਸ਼ਣ ਕਰਨ ਲਈ ਨਹੀਂ ਵਰਤਣਾ ਚਾਹੀਦਾ।* ਜੇਕਰ ਤੁਸੀਂ ਦਿਮਾਗੀ ਕੰਮ ਨੂੰ ਇੱਕ ਧਨ ਕਮਾਉਣ ਦਾ ਸਾਧਨ ਹੀ ਮੰਨ ਬੈਠਦੇ ਹੋ ਤਾਂ ਤੁਸੀਂ ਇੱਕ ਘਟੀਆ ਅਤੇ ਤਰਸਯੋਗ ਵੇਸਵਾ ਵਰਗੇ ਹੋ। ਸਾਡੇ ਪੂੰਜੀਵਾਦੀ ਸੰਸਾਰ ਵਿੱਚ ਵੇਸਵਾਗਮਨੀ ਇਤਨੀ ਪ੍ਰਚੱਲਿਤ ਹੈ ਕਿ ਅਸੀਂ ਇਸਨੂੰ ਜੀਵਨ ਦਾ ਇੱਕ ਅੰਗ ਮੰਨਣ ਲੱਗ ਪਏ ਹਾਂ। ਅਸੀਂ ਇਸਤੋਂ ਹੈਰਾਨ ਨਹੀ ਹੁੰਦੇ ਅਤੇ ਨਾ ਹੀ ਇਸ ਤੋਂ ਦੂਰ ਭੱਜਦੇ ਹਾਂ। ਕੁਦਰਤ ਨੇ ਤੁਹਾਨੂੰ ਇੱਕ ਦਿਮਾਗ ਦਿੱਤਾ ਹੈ ਤਾਂ ਕਿ ਤੁਸੀਂ ਜਾਣ ਸਕੋ, ਸੋਚ ਸਕੋ, ਕਾਢ ਕੱਢ ਸਕੋ ਅਤੇ ਉਹ ਆਨੰਦ ਪ੍ਰਾਪਤ ਕਰ ਸਕੋ ਜਿਹੜਾ ਕੁਦਰਤ ਦੇ ਮਹਾਨ ਨਿਯਮ ਪੂਰਾ ਕਰਨ ਵਾਲੇ ਸਾਰੇ ਲੋਕਾਂ ਨੂੰ ਪ੍ਰਾਪਤ ਹੁੰਦਾ ਹੈ। ਗਿਆਨ ਦੀ ਪ੍ਰਾਪਤੀ ਨਾਲ ਮਿਲਣ ਵਾਲਾ ਆਨੰਦ ਅਤੇ ਖੁਸ਼ੀ ਦਾ ਸ਼ਬਦਾਂ ਵਿੱਚ ਵਰਨਣ ਨਹੀਂ ਕੀਤਾ ਜਾ ਸਕਦਾ। ਜੇਕਰ ਤੁਸੀ ਆਪਣੇ ਮਨ ਦੇ ਸਰਵਪੱਖੀ ਵਿਕਾਸ ਤੋਂ ਭੱਜਦੇ ਹੋ ਤਾਂ ਤੁਸੀਂ ਆਪਣੇ ਆਪ ਨੂੰ ਇੱਕ ਅਕਹਿ ਆਨੰਦ ਤੋਂ ਵਾਂਝਾ ਰੱਖਦੇ ਹੋ ਅਤੇ ਇਹ ਅਨੰਦ ਧਨ ਦੁਆਰਾ ਪ੍ਰਾਪਤ ਹੋਣ ਵਾਲੇ ਹਰ ਆਨੰਦ ਤੋਂ ਬਿਹਤਰ ਹੈ। ਇਸ ਲਈ ਧਨ ਦੇ ਭਾਰੇ ਥੈਲਿਆਂ ਹੇਠ ਦਬੇ ਮਾਨਸਿਕ ਬੌਣੇ ਰਹਿ ਕੇ ਸੰਤੁਸ਼ਟ ਨਾ ਹੋਵੋ। ਸਗੋਂ ਆਪਣੇ ਮਾਨਸਿਕ ਕੱਦ ਨੂੰ ਵਧਾਉਣ ਲਈ ਯਤਨ ਕਰੋ।

2. ਬਹੁਤ ਸਾਰੇ ਝੂਠੇ ਸਿਧਾਂਤਾਂ ਅਤੇ ਰੀਤੀ ਰਿਵਾਜਾਂ ਨੇ ਲੱਖਾਂ ਲੋਕਾਂ ਨੂੰ ਕੁਰਾਹੇ ਪਾ ਕੇ ਉਹਨਾਂ ਨੂੰ ਮਾਨਸਿਕ ਸੱਭਿਆਚਾਰ ਦੀ ਪ੍ਰਾਪਤੀ ਤੋਂ ਦੂਰ ਰੱਖਿਆ ਹੈ ਅਤੇ ਆਪਣੀ ਅਗਿਆਨਤਾ ਅਤੇ ਮੂਰਖਤਾ ਵਿੱਚ ਮਾਣ ਮਹਿਸੂਸ ਕਰਨ ਦਾ ਉਪਦੇਸ਼ ਦਿੱਤਾ ਹੈ। ਇਹ ਗੱਲ ਅਜੀਬ ਅਤੇ ਨਾ–ਮੰਨਣਯੋਗ ਜਾਪ ਸਕਦੀ ਹੈ, ਪਰ ਇਹ ਬਿਲਕੁਲ ਸੱਚੀ ਹੈ।

ਕੁਝ ਧਰਮ ਪ੍ਰਚਾਰਕ ਉਪਦੇਸ਼ ਦਿੰਦੇ ਹਨ ਕਿ ਮਨੁੱਖ, ਸਰੀਰ ਅਤੇ ਆਤਮਾ ਤੋਂ ਬਣਿਆ ਹੋਇਆ ਹੈ ਪਰ ਉਹ ਬੁੱਧੀ ਬਾਰੇ ਚੁੱਪ ਹਨ। ਉਹਨਾਂ ਦੇ ਸ਼ਰਧਾਲੂ ਧਰਤੀ ਉਪਰ ਸਰੀਰ ਨੂੰ ਭੋਜਨ ਪ੍ਰਦਾਨ ਕਰਦੇ ਹਨ ਅਤੇ ਮੌਤ ਤੋਂ ਬਾਅਦ ਆਤਮਾ ਨੂੰ ਨਰਕਵਾਸ ਤੋਂ ਬਚਾਉਣ ਦੀ ਕੋਸ਼ਿਸ਼ ਕਰਦੇ ਹਨ। ਪਰ ਉਹ ਮਨ ਦੀ ਮਹੱਤਤਾ ਨੂੰ ਬਿਲਕੁਲ ਹੀ ਨਜ਼ਰ–ਅੰਦਾਜ਼ ਕਰਦੇ ਹਨ। ਸਰੀਰ ਲਈ ਰੋਟੀ ਅਤੇ ਆਤਮਾ ਲਈ ਨੇਕੀ ; ਇਹਨਾਂ ਨੂੰ ਮਨੁੱਖੀ ਭਲਾਈ ਲਈ ਸਭ ਤੋਂ ਵੱਧ ਜਰੂਰੀ ਲੋੜਾਂ ਸਮਝਿਆ ਜਾਂਦਾ ਹੈ। ਗਿਆਨ ਅਤੇ ਵਿੱਦਿਆ ਬਾਰੇ ਕੁਝ ਨਹੀਂ ਕਿਹਾ ਜਾਂਦਾ। ਈਸਾ ਮਸੀਹ ਨੇ ਭੁੱਖਿਆਂ ਨੂੰ ਰੋਟੀ ਦੇਣ ਬਾਰੇ, ਬੀਮਾਰਾਂ ਦਾ ਇਲਾਜ ਕਰਨ ਬਾਰੇ ਅਤੇ ਗੁਨਾਹਗਾਰਾਂ ਨੂੰ ਚੰਗੇ ਮਨੁੱਖਾਂ ਵਿੱਚ ਬਦਲਣ ਬਾਰੇ ਬਹੁਤ ਕੁਝ ਕਿਹਾ ਪਰ ਉਸਨੇ ਅਗਿਆਨੀਆਂ ਨੂੰ ਗਿਆਨ ਦੇਣ ਬਾਰੇ ਅਤੇ ਵੱਧਦੇ ਹੋਏ ਵਿਗਿਆਨ ਸਬੰਧੀ ਗਿਆਨ ਦੇ ਪਸਾਰ ਬਾਰੇ ਕਦੀ ਕੁਝ ਨਹੀਂ ਕਿਹਾ। ਉਹ ਖੁਦ ਇੱਕ ਪੜ੍ਹਿਆ ਲਿਖਿਆ ਵਿਅਕਤੀ ਨਹੀਂ ਸੀ ਅਤੇ ਬੌਧਿਕ ਪ੍ਰਾਪਤੀਆਂ ਉਸਦੇ ਮਾਨਸਿਕ ਦਾਇਰੇ ਤੋਂ ਬਾਹਰ ਸਨ। ਗੌਤਮ ਬੁੱਧ ਨੇ ਸਦਾਚਾਰ, ਭਗਤੀ ਅਤੇ ਸੰਨਿਆਸ ਤੇ ਜੋਰ ਦਿੱਤਾ ਪਰ ਉਸਨੇ ਇਤਿਹਾਸ, ਵਿਗਿਆਨ, ਕਲਾ ਜਾਂ ਸਾਹਿਤ ਨੂੰ ਬਹੁਤਾ ਮਹੱਤਵ ਨਹੀ ਦਿੱਤਾ। ਸੇਂਟ ਐਂਬਰੋਜ਼ ਨੇ ਵਿਗਿਆਨ ਦੀ ਪੜ੍ਹਾਈ ਨੂੰ ਇਹ ਕਹਿ ਕੇ ਨਕਾਰਿਆ ਕਿ ਧਰਤੀ ਦੇ ਸੁਭਾਅ ਅਤੇ ਸਥਿਤੀ ਬਾਰੇ ਵਿਚਾਰ ਵਟਾਂਦਰਾ ਸਾਡੀ ਅਗਲੇ ਜਨਮ ਵਿੱਚ ਸਾਡੀ ਕੋਈ ਸਹਾਇਤਾ ਨਹੀ ਕਰ ਸਕਦਾ। ਸੇਂਟ ਬੇਸਿਲ ਨੇ ਬੜੇ ਸਪੱਸ਼ਟ ਪਰ ਬੜ੍ਹੇ ਮੂਰਖਾਨਾ ਅੰਦਾਜ਼ ਵਿੱਚ ਕਿਹਾ, "ਸਾਡੀ ਇਸ ਵਿੱਚ ਕੋਈ ਦਿਲਚਸਪੀ ਨਹੀ ਕਿ ਧਰਤੀ ਚਪਟੀ ਹੈ ਜਾਂ ਗੋਲ ਹੈ ਜਾਂ ਲੰਬੂਤਰੀ ਹੈ।" ਥਾਮਸ ਕਾਰਲਾਇਲ ਨੇ ਵੀ ਇਸਾਈ ਪਰੰਪਰਾ ਪਿੱਛੇ ਲੱਗ ਕੇ ਕਿਹਾ ਕਿ ਉਹ ਕੇਵਲ ਦੋ ਵਿਅਕਤੀਆਂ ਦਾ ਸਨਮਾਨ ਕਰਦਾ ਹੈ ਪਹਿਲਾ, ਸਰੀਰਕ ਮੁਸ਼ੱਕਤ ਕਰਨ ਵਾਲੇ ਦਾ ਅਤੇ ਦੂਸਰਾ ਧਰਮ ਪ੍ਰਚਾਰਕ ਦਾ। ਉਹ ਵਿਗਿਆਨੀ, ਵਿਦਵਾਨ ਅਤੇ ਕਲਾਕਾਰ ਨੂੰ ਭੁੱਲ ਗਿਆ ਸੀ। ਯੂਨਾਨ ਦੇ ਕੁਝ ਸਨਕੀ ਲੋਕਾਂ ਵਿੱਦਿਆ ਅਤੇ ਬੌਧਿਕ ਗਤੀਵਿਧੀਆਂ ਨੂੰ ਘਿਰਣਾ ਦੀ ਨਜ਼ਰ ਨਾਲ ਵੇਖਦੇ ਹੋਏ ਐਲਾਨ ਕੀਤਾ ਕਿ ਕੇਵਲ ਨੇਕੀ ਹੀ ਸਭ ਕੁਝ ਹੈ। ਅਜਿਹੀ ਅਧੂਰੀ ਅਤੇ ਇਕਪਾਸੜ ਸੋਚ ਨੇ ਬਹੁਤ ਸਾਰੇ ਸੁਹਿਰਦ ਮਰਦ ਅਤੇ ਔਰਤਾਂ ਨੂੰ, ਬੌਧਿਕ ਕਾਰਜਾਂ ਨੂੰ ਬੇਲੋੜੇ ਅਤੇ ਸਤਹੀ ਸਮਝ ਕੇ ਨਜ਼ਰਅੰਦਾਜ਼ ਕਰਨ ਲਈ ਪ੍ਰੇਰਿਤ ਕੀਤਾ। ਤੁਹਾਨੂੰ ਚਾਹੀਦਾ ਹੈ ਕਿ ਆਪਣੇ ਮਨ ਨੂੰ ਜੀਵਨ ਦੇ ਅਜਿਹੇ ਥੋਥੇ ਸਿਧਾਂਤਾਂ ਦਾ ਗੁਲਾਮ ਨਾ ਬਣਨ ਦੇਵੋ ਜਿਹੜੇ ਕਿ ਵਧੀਆ ਮਨੁੱਖਾਂ ਨੂੰ ਨੇਕ ਅਤੇ ਪਾਕ ਪਸ਼ੂਆਂ ਵਿੱਚ ਬਦਲ ਦੇਣ। ਅਗਿਆਨਤਾ ਹੈਵਾਨੀਅਤ ਹੈ। ਗਿਆਨ ਇੱਕ ਵਿਸ਼ੇਸ਼ ਮਨੁੱਖੀ ਅਧਿਕਾਰ ਹੈ।

ਤੁਹਾਨੂੰ ਤੁੱਛਤਾ, ਧਨ ਦਾ ਲਾਲਚ ਅਤੇ ਵਹਿਮਾਂ ਭਰਮਾਂ ਤੋਂ ਛੁਟਕਾਰਾ ਪਾ ਕੇ ਪੂਰੀ ਮਿਹਨਤ ਅਤੇ ਲਗਨ ਨਾਲ ਆਪਣੇ ਬੌਧਿਕ ਵਿਕਾਸ ਵਿੱਚ ਜੁੱਟ ਜਾਣਾ ਚਾਹੀਦਾ ਹੈ। ਗਿਆਨ ਦਾ ਖੇਤਰ ਬਹੁਤ ਵਿਸ਼ਾਲ ਹੈ। ਤੁਸੀਂ ਆਪਣੇ ਆਪ ਨੂੰ ਉਸ ਲੜਕੇ ਵਾਂਗ ਮਹਿਸੂਸ ਕਰੋਗੇ ਜੋ ਭਿੰਨ–ਭਿੰਨ ਪ੍ਰਕਾਰ ਦੇ ਸਵਾਦਿਸ਼ਟ ਫਲਾਂ ਨਾਲ ਭਰਪੂਰ ਬਾਗ ਵਿੱਚ ਘੁੰਮ ਰਿਹਾ ਹੋਵੇਗਾ। ਗਿਆਨ ਦਾ ਫਲ ਬੇਅੰਤ ਨਰੋਆ ਅਤੇ ਸਵਾਦਿਸ਼ਟ ਹੈ।

*('ਸਵੈ ਵਿਕਾਸ ਦਾ ਮਾਰਗ' ਵਿੱਚੋਂ)*



# ਤੰਬਾਕੂ–ਨੋਸ਼ੀ : ਮਾੜੇ ਪੱਖ

*ਰਾਜਿੰਦਰ ਜੀਤ*

ਨਸ਼ੇ ਦੀ ਲਾਹਣਤ ਆਦਮੀ ਨੂੰ ਸਰੀਰਕ, ਮਾਨਸਿਕ, ਆਰਥਿਕ ਤੇ ਸਮਾਜਿਕ ਤੌਰ ਤੇ ਬੀਮਾਰ ਕਰ ਦਿੰਦੀ ਹੈ। ਨਸ਼ਾ ਅੱਜ ਇੱਕ ਭਖਦੀ ਹੋਈ ਸਮੱਸਿਆ ਹੈ। ਮੈਡੀਕਲ ਸਾਇੰਸ ਦੀਆਂ ਕੁਝ ਲੱਭਤਾਂ ਦੀ ਬੇਲੋੜੀ ਵਰਤੋਂ ਅਤੇ ਕੁਦਰਤੀ ਬਨਸਪਤੀ 'ਚੋਂ ਪੈਦਾ ਹੋਣ ਵਾਲੀਆਂ ਕੁਝ ਚੀਜ਼ਾਂ ਦਾ ਗਲਤ ਸੇਵਨ ਗੰਭੀਰ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਇੱਕ ਅਨੁਮਾਨ ਮੁਤਾਬਕ ਸੰਸਾਰ ਭਰ ਅੰਦਰ ਹਰ 13 ਸੈਕਿੰਡ ਬਾਦ ਇੱਕ ਆਦਮੀ ਦੀ ਮੌਤ ਨਸ਼ੇ ਕਾਰਨ ਹੁੰਦੀ ਹੈ। ਬਹੁਤ ਸਾਰੇ ਨਸ਼ਿਆਂ ਦੀ ਖਰੀਦੋ–ਫਰੋਖਤ ਅਤੇ ਵਰਤੋਂ ਕਰਨਾ ਕਾਨੂੰਨਨ ਅਪਰਾਧ ਹੈ ਪਰ ਕੁਝ ਨਸ਼ੇ ਅਜਿਹੇ ਹਨ, ਜਿਹੜੇ ਸਰਕਾਰੀ ਸਰਪ੍ਰਸਤੀ ਹੇਠ ਵਿਕਦੇ ਹਨ ਤੇ ਸਰਕਾਰੀ ਖਜ਼ਾਨਿਆਂ ਲਈ ਲਾਹੇਵੰਦ ਹੁੰਦੇ ਹਨ। ਇਨ੍ਹਾਂ ਵਿੱਚ ਸ਼ਰਾਬ ਅਤੇ ਤੰਬਾਕੂ ਦੇ ਕਾਰੋਬਾਰ ਆ ਜਾਂਦੇ ਹਨ।

ਤੰਬਾਕੂ ਦੀ ਵਰਤੋਂ ਕਈ ਢੰਗਾਂ ਨਾਲ ਕੀਤੀ ਜਾਂਦੀ ਹੈ ਪਰ ਬਲਦੇ ਹੋਏ ਤੰਬਾਕੂ ਦਾ ਧੂੰਆਂ ਜਦੋਂ ਮਨੁੱਖੀ ਫੇਫੜਿਆਂ ਦੀ ਸੈਰ ਕਰਦਾ ਹੋਇਆ ਵਾਪਸ ਬਾਹਰ ਆਉਂਦਾ ਹੈ ਤਾਂ ਇਸਦੇ ਸੰਪਰਕ 'ਚ ਆਉਣ ਵਾਲੇ ਸਾਰੇ ਅੰਗ ਜਿਵੇਂ ਮੂੰਹ, ਕੰਠ, ਸਾਹ ਨਾਲੀ ਤੇ ਫੇਫੜੇ ਆਦਿ ਗੰਭੀਰ ਅਲਾਮਤਾਂ ਦੇ ਸ਼ਿਕਾਰ ਹੋ ਜਾਂਦੇ ਹਨ। ਇਹ ਕਠੋਰ ਸੱਚਾਈ ਹੈ ਕਿ ਹਰ ਸਿਗਰਟ, ਆਪਣੇ ਸੇਵਨ–ਕਰਤਾ ਦੀ ਜ਼ਿੰਦਗੀ ਦੇ ਸਾਢੇ ਪੰਜ ਮਿੰਟ ਖਾ ਜਾਂਦੀ ਹੈ। ਸੰਸਾਰ ਪੱਧਰ 'ਤੇ ਤੰਬਾਕੂ–ਸੇਵਨ ਨੂੰ ਸਿਹਤ ਦੇ 'ਨਾਸ਼ ਕਰਤਾ' ਦੇ ਤੌਰ ਤੇ ਭੰਡਿਆ ਜਾਂਦਾ ਹੈ – ਇਹ ਹੈ ਵੀ ਸੱਚ। ਇਹ ਵੀ ਅਨੁਮਾਨ ਹੈ ਕਿ ਇਕੱਲੇ ਉੱਤਰੀ ਅਮਰੀਕਾ ਵਿੱਚ 50 ਬਿਲੀਅਨ ਸਿਗਰਟਾਂ ਹਰ ਵਰ੍ਹੇ ਖਪਾਈਆਂ ਜਾਂਦੀਆਂ ਹਨ ਤੇ ਕਰੀਬ 25 ਮਿਲੀਅਨ ਡਾਲਰ ਹਰ ਰੋਜ਼ ਖਰਚ ਹੋ ਜਾਂਦੇ ਹਨ। ਇਹ ਏਨਾ ਧਨ ਹੈ ਜਿਸ ਨਾਲ 20 ਤੋਂ 25 ਕਰੋੜ ਭੁੱਖੇ ਪੇਟ ਰੋਜ਼ਾਨਾ ਭਰੇ ਜਾ ਸਕਦੇ ਹਨ। ਭਾਰਤ ਵਿੱਚ ਤੰਬਾਕੂ ਨੇ ਮੁਗਲ ਸ਼ਾਸਨ ਕਾਲ ਦੌਰਾਨ ਇੰਗਲੈਂਡ ਤੋਂ ਪ੍ਰਵੇਸ਼ ਕੀਤਾ ਸੀ।

ਤੰਬਾਕੂ ਦੇ ਧੂੰਏਂ ਵਿੱਚ ਅਨੇਕਾਂ ਅਜਿਹੇ ਤੱਤ ਮੌਜੂਦ ਹਨ ਜੋ ਮਨੁੱਖੀ ਸਰੀਰ ਦੀਆਂ ਕਿਰਿਆਵਾਂ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਮਸਲਨ, ਦਿਲ ਦੀ ਧੜਕਣ ਦਾ ਆਪ–ਮੁਹਾਰੇ ਵਧਣਾ, ਸਰੀਰ ਦੇ ਤਾਪਮਾਨ ਵਿੱਚ ਅਸਥਿਰਤਾ ਅਤੇ ਸਾਹ ਕਿਰਿਆ ਦਾ ਗੈਰ–ਸਧਾਰਨ ਤਰੀਕੇ ਨਾਲ ਤੇਜ਼ ਹੋਣਾ ਆਦਿ। ਜੇ ਇਸਦੇ ਨੁਕਸਾਨਾਂ ਨੂੰ ਮੋਟੇ ਤੌਰ ਤੇ ਦੇਖੀਏ ਤਾਂ ਤੰਬਾਕੂ–ਧੂੰਏਂ ਵਿਚਲੀ ਨਿਕੋਟੀਨ ਫੇਫੜਿਆਂ ਦੇ ਕੈਂਸਰ ਤੇ ਸਾਹ ਨਲੀ ਨੂੰ ਨੁਕਸਾਨ ਪੁਚਾਉਣ ਲਈ ਜ਼ਿੰਮੇਵਾਰ ਹੁੰਦੀ ਹੈ ਜਦ ਕਿ ਇਸ ਵਿਚਲੀ ਕਾਰਬਨ ਮੋਨੋਆਕਸਾਈਡ ਦਿਲ ਨੂੰ ਘਾਤਕ ਰੋਗਾਂ ਦਾ ਸ਼ਿਕਾਰ ਬਣਾਉਂਦੀ ਹੈ। ਸਿਗਰਟ/ਬੀੜੀ ਪੀਣ ਵਾਲੇ ਨੂੰ ਬੇਸ਼ਕ ਕੁਝ ਸਮੇਂ ਲਈ ਮਾਨਸਿਕ ਸਥਿਰਤਾ ਅਤੇ ਸ਼ਾਂਤੀ ਦਾ ਅਨੁਭਵ ਹੁੰਦਾ ਹੈ, ਪਰ ਇਹ ਸ਼ਾਂਤੀ ਅਸਲ ਵਿੱਚ ਮਨੁੱਖੀ 'ਨਰਵਸ–ਸਿਸਟਮ' ਵਿੱਚ ਪੈਦਾ ਹੋਈ ਖਲਲ ਦਾ ਸਿੱਟਾ ਹੁੰਦੀ ਹੈ ਜੋ ਬਾਅਦ ਵਿੱਚ ਜਾ ਕੇ ਨਸ਼ਈ ਨੂੰ ਬਹੁਤ ਮਹਿੰਗੀ ਪੈਂਦੀ ਹੈ।

ਫੇਫੜਿਆਂ ਦੇ ਕੈਂਸਰ ਦਾ ਮੁੱਖ ਕਾਰਨ ਸਿਗਰਟ/ਬੀੜੀ ਪੀਣਾ ਹੀ ਹੈ। ਮੂੰਹ ਅਤੇ ਸਾਹ ਨਲੀ ਦੇ ਕੈਂਸਰ ਦੀ ਬਹੁਲਤਾ ਵੀ ਸਿਗਰਟ ਪੀਣਿਆਂ 'ਚ ਹੀ ਹੁੰਦੀ ਹੈ। ਇਹਨਾਂ ਲੋਕਾਂ ਵਿੱਚ ਦਿਲ ਦੇ ਪੱਠਿਆਂ ਦੀਆਂ ਕੋਸ਼ਿਕਾਵਾਂ ਦੇ ਬੰਦ ਹੋਣ ਦੀਆਂ ਸੰਭਾਵਨਾਵਾਂ ਵੀ ਮੁਕਾਬਲਤਨ ਵੱਧ ਬਣੀਆਂ ਰਹਿੰਦੀਆਂ ਹਨ। ਮਾਨਸਿਕ ਤੇ ਸਰੀਰਕ ਖਿਚਾਓ, ਕਮਜ਼ੋਰ ਇੱਛਾ ਸ਼ਕਤੀ ਅਤੇ ਸਰੀਰ ਵਿੱਚ ਬਿਮਾਰੀਆਂ ਦਾ ਟਾਕਰਾ ਕਰਨ ਵਾਲੀ ਸ਼ਕਤੀ ਦਾ ਲਗਾਤਾਰ ਘਟਣਾ ਵੀ ਤੰਬਾਕੂ ਪੀਣਿਆਂ ਦੇ ਹਿੱਸੇ ਆਉਂਦਾ ਹੈ। ਸਿਗਰੇਟ ਦੇ ਸੇਵਨ–ਕਰਤਾਵਾਂ ਦੇ ਜ਼ਖਮ ਆਮ ਆਦਮੀ ਦੇ ਮੁਕਾਬਲੇ ਵਧੇਰੇ ਦੇਰ ਨਾਲ ਭਰਦੇ ਹਨ, ਕਿਉਂਕਿ ਤੰਬਾਕੂ ਧੂੰਏਂ ਵਿਚਲੇ ਜ਼ਹਿਰੀਲੇ ਤੱਤ ਸਰੀਰ ਵਿੱਚੋਂ ਵਿਟਾਮਿਨ 'ਸੀ' ਦਾ ਨਾਸ਼ ਕਰਦੇ ਹਨ ਜੋ ਜ਼ਖਮਾਂ ਦੇ ਰਾਜ਼ੀ ਹੋਣ ਲਈ ਜ਼ਰੂਰੀ ਹੈ। ਤੰਬਾਕੂ ਤੇ ਸ਼ਰਾਬ ਦੀ ਇਕੱਠੀ ਵਰਤੋਂ ਕੈਂਸਰ ਅਤੇ ਦਿਲ ਦੀਆਂ ਬੀਮਾਰੀਆਂ ਨੂੰ ਛੇਤੀ ਜੀ ਆਇਆਂ ਆਖਦੀ ਹੈ।

'ਅਮਰੀਕਨ ਕੈਂਸਰ ਸੁਸਾਇਟੀ' ਵੱਲੋਂ ਕੁਝ ਚਿਰ ਪਹਿਲਾਂ ਕੀਤੇ ਗਏ ਸਰਵੇਖਣ ਅਤੇ ਘੋਖ–ਪੜਤਾਲ ਦੌਰਾਨ ਜੋ ਤੱਥ ਸਾਹਮਣੇ ਆਏ, ਤੰਬਾਕੂ ਪ੍ਰੇਮੀਆਂ ਨੂੰ ਪਤਾ ਹੋਣੇ ਜ਼ਰੂਰੀ ਹਨ। ਰਿਪੋਰਟ ਮੁਤਾਬਕ ਤੰਬਾਕੂ ਸੇਵਨ–ਕਰਤਾਵਾਂ ਨੂੰ ਦਿਲ ਦੇ ਦੌਰੇ ਵਿੱਚ ਮੌਤ ਦਾ ਖਤਰਾ ਆਮ ਆਦਮੀ ਦੇ ਮੁਕਾਬਲੇ 30% ਵੱਧ ਰਹਿੰਦਾ ਹੈ। ਫੇਫੜਿਆਂ ਦੇ ਕੈਂਸਰ ਵਿੱਚ ਉਨ੍ਹਾਂ ਦੀ ਮੌਤ ਦੀਆਂ ਸੰਭਾਵਨਾਵਾਂ 10% ਵੱਧ ਹੁੰਦੀਆਂ ਹਨ। ਟੀ. ਬੀ. ਅਤੇ ਫੇਫੜਿਆਂ ਦੀਆਂ ਹੋਰ ਤਕਲੀਫ਼ਾਂ ਵਿੱਚ ਮੌਤ ਦਰ 4% ਵੱਧ ਜਾਂਦੀ ਹੈ। ਜਿਗਰ ਦੀਆਂ ਤਕਲੀਫ਼ਾਂ ਅਤੇ ਮਿਹਦੇ ਦੇ ਫੋੜੇ ਦੀ ਹਾਲਤ ਵਿੱਚ ਮੌਤ ਦਰ ਆਮ ਆਦਮੀ ਦੇ ਮੁਕਾਬਲੇ 16% ਵੱਧ ਹੁੰਦੀ ਹੈ। ਇਸ ਤਰ੍ਹਾਂ ਇਨ੍ਹਾਂ ਲੋਕਾਂ ਨੂੰ ਮੁਕਾਬਲਤਨ 60% ਮੌਤ ਦਾ ਖਤਰਾ ਵੱਧ ਜਾਂਦਾ ਹੈ। ਤੱਥ



ਸਚਮੁਚ ਡਰਾਉਣ ਵਾਲੇ ਹਨ।

ਤੰਬਾਕੂ ਦਾ ਧੂੰਆਂ ਤੇਜ਼ੀ ਨਾਲ ਹਵਾ ਵਿੱਚ ਫੈਲਦਾ ਹੈ। ਜਨਤਕ ਥਾਵਾਂ ਜਿਵੇਂ ਸਿਨੇਮਿਆਂ, ਬੱਸ ਅੱਡਿਆਂ, ਰੇਲਵੇ ਸਟੇਸ਼ਨਾਂ ਆਦਿ ਉੱਪਰ ਹਰ ਕਿਸਮ ਦੀ ਖਲਕਤ ਮੌਜੂਦ ਹੁੰਦੀ ਹੈ। ਸਿਗਰੇਟ ਬੀੜੀ ਤੋਂ ਨਫ਼ਰਤ ਕਰਨ ਵਾਲਿਆਂ ਸਾਹਮਣੇ ਇਸਤੋਂ ਬਿਨਾਂ ਕੋਈ ਚਾਰਾ ਨਹੀਂ ਹੁੰਦਾ ਕਿ ਉਹ ਹਵਾ 'ਚ ਮੌਜੂਦ ਤੰਬਾਕੂ ਦੇ ਧੂੰਏਂ ਨੂੰ ਸਾਹ ਰਾਹੀਂ ਅੰਦਰ ਲੈ ਜਾਣ। ਤੰਬਾਕੂ ਵਿਚਲੇ ਨਿਕੋਟੀਨ ਦੇ ਬਲਣ ਨਾਲ 'ਅਮੋਨੀਅਮ ਪਾਇਰੀਡਾਇਨ' ਪੈਦਾ ਹੁੰਦਾ ਹੈ, ਜਿਸਦੀ ਗੰਧ ਫਟਾਫਟ ਹਵਾ 'ਚ ਖਿੱਲਰ ਜਾਂਦੀ ਹੈ। ਇਹੋ ਤੱਤ, ਕੋਲ ਖੜ੍ਹੇ ਬੇਖਬਰ ਵਿਅਕਤੀਆਂ ਦੇ ਅੰਦਰ ਸਾਹ ਰਾਹੀਂ ਪ੍ਰਵੇਸ਼ ਕਰ ਜਾਂਦਾ ਹੈ। ਇਸਨੂੰ 'ਸੈਕਿੰਡ–ਹੈਂਡ ਸਮੋਕਿੰਗ' ਦਾ ਨਾਂ ਦਿੱਤਾ ਜਾਂਦਾ ਹੈ। ਲਗਾਤਾਰ ਤੰਬਾਕੂ ਨੋਸ਼ਾਂ ਦੇ ਸੰਪਰਕ 'ਚ ਰਹਿਣ ਅਤੇ ਤੰਬਾਕੂ ਪ੍ਰਦੂਸ਼ਿਤ ਹਵਾ ਵਿੱਚ ਸਾਹ ਲੈਣ ਨਾਲ ਉਹੀ ਨਤੀਜੇ ਸਾਹਮਣੇ ਆਉਂਦੇ ਹਨ, ਜਿਨ੍ਹਾਂ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ। ਹੁਣੇ ਜਿਹੇ ਦਿੱਲੀ ਵਿੱਚ ਜਨਤਕ ਥਾਵਾਂ ਤੇ ਤੰਬਾਕੂ ਨੋਸ਼ੀ ਨੂੰ ਜ਼ੁਰਮ ਕਰਾਰ ਦਿੱਤਾ ਗਿਆ ਹੈ ਜੋ ਇੱਕ ਵਧੀਆ ਸ਼ੁਰੂਆਤ ਹੈ। ਕੇਵਲ ਦਿੱਲੀ ਵਿੱਚ ਹੀ ਨਹੀਂ ਸਗੋਂ ਹਰ ਸ਼ਹਿਰ ਵਿੱਚ ਹੀ ਜਨਤਕ ਥਾਵਾਂ ਤੇ ਸਿਗਰਟ ਪੀਣ ਦੀ ਮਨਾਹੀ ਹੋਣੀ ਚਾਹੀਦੀ ਹੈ। ਇਸ ਸਬੰਧੀ ਨਿਯਮ ਪੂਰੀ ਸਖਤੀ ਨਾਲ ਲਾਗੂ ਕੀਤੇ ਜਾਣੇ ਚਾਹੀਦੇ ਹਨ। ਚੀਨ ਵਿੱਚ ਵੀ ਰਾਜਧਾਨੀ ਸਮੇਤ 26 ਸ਼ਹਿਰਾਂ ਵਿੱਚ ਜਨਤਕ ਥਾਵਾਂ ਤੇ ਤੰਬਾਕੂਨੋਸ਼ੀ ਦੀ ਮਨਾਹੀ ਹੈ। ਇਸਦੀ ਉਲੰਘਣਾ ਕਰਨ ਤੇ 600 ਡਾਲਰ ਜ਼ੁਰਮਾਨਾ ਹੁੰਦਾ ਹੈ। ਤਾਜ਼ਾ ਸੂਚਨਾਵਾਂ ਅਨੁਸਾਰ ਪਹਿਲੀ ਮਈ 1997 ਤੋਂ ਸਾਰੇ ਚੀਨ ਵਿੱਚ ਜਨਤਕ ਆਵਾਜਾਈ ਸਾਧਨਾਂ ਸਮੇਤ ਸਾਰੀਆਂ ਥਾਵਾਂ ਤੇ ਇਹ ਮਨਾਹੀ ਲਾਗੂ ਕਰ ਦਿੱਤੀ ਗਈ ਹੈ। ਵਰਨਣਯੋਗ ਹੈ ਕਿ ਇਕੱਲੇ ਚੀਨ ਵਿੱਚ 35 ਕਰੋੜ ਸਿਗਰਟਨੋਸ਼ ਹਨ। ਇੱਥੇ ਸੰਸਾਰ ਭਰ ਵਿੱਚ ਸਭ ਤੋਂ ਵੱਧ ਤੰਬਾਕੂ ਦੀ ਪੈਦਾਵਾਰ ਹੁੰਦੀ ਹੈ।

ਛੋਟੇ ਬੱਚਿਆਂ ਕੋਲ ਸਿਗਰਟ ਬਿਲਕੁਲ ਨਹੀਂ ਪੀਣੀ ਚਾਹੀਦੀ। ਜੇ ਪੀਣ ਵਾਲਾ ਬਹੁਤ ਹੀ ਮਜਬੂਰ ਹੋਵੇ ਤਾਂ ਉਹ ਕਿਧਰੇ ਪਾਸੇ ਜਾ ਕੇ ਅਜਿਹਾ ਕਰ ਸਕਦਾ ਹੈ। ਬੱਚਿਆਂ ਦੀ ਸਿਹਤ ਉਤੇ ਜਿੱਥੇ ਇਸਦਾ ਮਾਰੂ ਅਸਰ ਹੁੰਦਾ ਹੈ, ਉੱਥੇ ਵੱਡਿਆਂ ਨੂੰ ਦੇਖਕੇ ਉਨ੍ਹਾਂ ਦੇ ਮਨ ਅੰਦਰ ਸਿਗਰਟ ਪੀਣ ਦੀ ਜਗਿਆਸਾ ਪੈਦਾ ਹੁੰਦੀ ਹੈ। ਔਰਤਾਂ ਵਿੱਚ ਤੰਬਾਕੂ ਨੋਸ਼ੀ ਹੋਰ ਵੀ ਭਿਆਨਕ ਨਤੀਜੇ ਦਿੰਦੀ ਹੈ। ਉਹਨਾਂ ਦੇ ਪੈਦਾ ਹੋਣ ਵਾਲੇ ਬੱਚੇ ਸਰੀਰਕ ਜਾਂ ਮਾਨਸਿਕ ਤੌਰ ਤੇ ਅਪੰਗ ਹੋ ਸਕਦੇ ਹਨ ਅਤੇ ਉਹਨਾਂ ਦਾ ਵਾਧਾ ਤੇ ਵਿਕਾਸ ਵੀ ਆਮ ਬੱਚਿਆਂ ਦੇ ਮੁਕਾਬਲੇ ਧੀਮਾ ਹੁੰਦਾ ਹੈ। ਇਸ ਕਰਕੇ ਇਹਨਾਂ ਦੋਹਾਂ ਵਰਗਾਂ ਦਾ ਤੰਬਾਕੂ ਨੋਸ਼ੀ ਤੋਂ ਬਚਣਾ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ।

ਨਸ਼ਾ ਰਹਿਤ ਵਾਤਾਵਰਣ ਅੱਜ ਦੀ ਪ੍ਰਮੁੱਖ ਲੋੜ ਹੈ ਤੇ ਸਿਹਤਮੰਦ ਸਮਾਜ ਦੀ ਸਿਰਜਣਾ ਕਰਨ ਲਈ ਅਜਿਹੀਆਂ ਇੱਲਤਾਂ ਨੂੰ ਤਿਆਗਣਾ ਅਵੱਸ਼ਕ ਹੈ। ਹੋਰ ਨਸ਼ਿਆਂ ਦੀ ਤਰ੍ਹਾਂ ਤੰਬਾਕੂ–ਨੋਸ਼ੀ ਨੂੰ ਵੀ ਮਨ ਬਣਾ ਕੇ ਛੱਡਿਆ ਜਾ ਸਕਦਾ ਹੈ, ਇਹ ਕੋਈ ਔਖੀ ਗੱਲ ਨਹੀਂ ਹੈ। ਇਸਦੇ ਲਈ ਉਹਨਾਂ ਲੋਕਾਂ ਦੀ ਸੰਗਤ ਤਿਆਗਣੀ ਚਾਹੀਦੀ ਹੈ ਜਿਨ੍ਹਾਂ ਕੋਲ ਰਹਿ ਕੇ ਇਹ ਆਦਤ ਪ੍ਰਫੁੱਲਤ ਹੁੰਦੀ ਹੋਵੇ। ਉਹਨਾਂ ਪ੍ਰਸਥਿਤੀਆਂ ਤੋਂ ਵੀ ਟਲਣਾ ਚਾਹੀਦਾ ਹੈ ਜੋ ਨਸ਼ਈ ਵਿਅਕਤੀ ਨੂੰ ਸਿਗਰਟ ਪੀਣ ਲਈ ਮਜਬੂਰ ਕਰਦੀਆਂ ਹਨ। ਚੰਗਾ ਸਾਹਿਤ ਪੜ੍ਹਨਾ ਚਾਹੀਦਾ ਹੈ ਤੇ ਨਸ਼ਿਆਂ ਤੋਂ ਨਿਰਲੇਪ ਵਿਅਕਤੀਆਂ ਦੀ ਸੰਗਤ ਕਰਨੀ ਚਾਹੀਦੀ ਹੈ। ਸਿਗਰਟਨੋਸ਼ੀ ਤਿਆਗਣ ਤੋਂ ਬਾਦ ਚਿੜਚਿੜਾਪਣ, ਮਾਨਸਿਕ ਖਿਚਾਓ, ਬੇਚੈਨੀ, ਘਬਰਾਹਟ, ਇਕਾਗਰਤਾ ਦੀ ਕਮੀ ਆਦਿ ਸਮੱਸਿਆਵਾਂ ਪੇਸ਼ ਆ ਸਕਦੀਆਂ ਹਨ ਪਰ ਮਾਹਿਰ ਡਾਕਟਰ ਦੀ ਸਲਾਹ ਨਾਲ ਅਤੇ ਥੋੜ੍ਹੇ ਬਹੁਤ ਇਲਾਜ ਨਾਲ ਇਹਨਾਂ ਤਕਲੀਫਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਜੇਕਰ ਮਨ ਬਣਾਇਆ ਜਾਵੇ ਤਾਂ ਪੁਰਾਣੇ ਤੋਂ ਪੁਰਾਣਾ ਸਿਗਰਟ–ਨੋਸ਼ ਵੀ ਇਸ ਲਾਹਣਤ ਤੋਂ ਨਿਜਾਤ ਪਾ ਸਕਦਾ ਹੈ। ਸਿਗਰਟ ਪੀਣਾ ਕੋਈ 'ਸਟੇਟਸ ਸਿੰਬਲ' ਨਹੀਂ ਸਗੋਂ ਆਪਣੀ ਦੇਹ ਨੂੰ ਭੋਰਾ–ਭੋਰਾ ਕਰਕੇ ਜਲਾਉਣ ਦਾ ਲਾਇਸੈਂਸ ਹੈ।

*ਮਿੰਨੀ ਕਹਾਣੀ :*

## ਚੋਰੀ

*ਤਰਲੋਚਨ ਸਮਾਧਵੀ*

ਪੁੱਛਾਂ ਦੇਣ ਵਾਲੇ ਬਾਬੇ ਦੁਆਲੇ ਲੋਕਾਂ ਦਾ ਝੁਰਮਟ ਪਿਆ ਹੋਇਆ ਸੀ। ਦੂਰੋਂ ਦੂਰੋਂ ਆਏ ਭੁੱਖੇ ਤਿਹਾਏ ਲੋਕ ਲੰਬੀ ਕਤਾਰ ਵਿੱਚ ਖੜ੍ਹੇ ਆਪਣੀ ਵਾਰੀ ਦੀ ਉਡੀਕ ਕਰ ਰਹੇ ਸਨ। ਕਿਸੇ ਨੇ ਆਪਣੇ ਘਰ ਡਿਗਦੇ ਰੋੜਿਆਂ ਦੀ, ਕਿਸੇ ਨੇ ਗੁਆਚੇ ਗਹਿਣਿਆਂ, ਰੁਪਈਆਂ ਦੀ, ਕਿਸੇ ਨੇ ਗੁਆਚੇ ਪਸ਼ੂ ਤੇ ਮੁੰਡੇ ਦੀ ਪੁੱਛ ਲੈਣੀ ਸੀ। ਬਾਬਾ ਕਾਲੀ ਭੂਰੀ ਦੀ ਬੁੱਕਲ ਮਾਰਕੇ ਚੌਂਕੀ ਉੱਪਰ ਬੈਠਾ ਲੋਕਾਂ ਨੂੰ ਗੁਆਚੇ ਗਹਿਣਿਆਂ, ਰੁਪਈਆਂ, ਪਸ਼ੂਆਂ ਤੇ ਹੋਰ ਚੀਜ਼ਾਂ ਦੇ ਪਤੇ ਤੇ ਥਹੁ ਟਿਕਾਣੇ ਦੱਸ ਰਿਹਾ ਸੀ।

ਅਚਾਨਕ ਇੱਕ ਚੇਲੇ ਨੇ ਭਰੇ ਦਰਬਾਰ ਵਿੱਚ ਆਕੇ ਦੱਸਿਆ, "ਬਾਬਾ ਜੀ, ਰਾਤ ਹੀ ਸਾਡੀ ਭੇਟਾ, ਸੁਲਫ਼ਾ, ਅਫ਼ੀਮ ਤੇ ਗਹਿਣੇ ਚੋਰੀ ਹੋ ਗਏ। ਕੋਈ ਤੁਹਾਡਾ ਸੰਦੂਕ ਭੰਨ ਕੇ ਸਭ ਕੁਝ ਸਾਫ਼ ਕਰ ਗਿਆ।" "ਹੈਂ ?" ਕਹਿਕੇ ਬਾਬਾ ਭਰਿਆ ਦਰਬਾਰ ਛੱਡਕੇ ਚੇਲੇ ਮਗਰ ਭੱਜ ਉਠਿਆ।

# ਮਜ਼ਹਬ ਹੀ ਸਿਖਾਉਂਦੈ ਆਪਸ ਵਿੱਚ ਵੈਰ ਰੱਖਣਾ

– ਖੁਸ਼ਵੰਤ ਬਰਗਾੜੀ

ਸਾਡੇ ਦੇਸ਼ ਦਾ ਸਾਰਾ ਇਤਿਹਾਸ ਹੀ ਧਾਰਮਿਕ ਜਨੂੰਨ ਅਤੇ ਸੰਪਰਦਾਇਕ ਨਫ਼ਰਤ ਦੇ ਨਾਲ ਭਰਿਆ ਪਿਆ ਹੈ। ਇਹ ਸਾਡੀ ਗੁਲਾਮੀ ਅਤੇ ਮਾਨਸਿਕ ਪਤਨ ਦਾ ਕਾਰਨ ਵੀ ਰਿਹਾ ਹੈ। ਅਜੋਕੇ ਸਮੇਂ ਵਿੱਚ ਵੀ ਇਹ ਸਾਰਾ ਕੁਝ ਨਿਰਵਿਘਨ ਫਲ-ਫੁੱਲ ਰਿਹਾ ਹੈ। ਪੂਰੇ ਭਾਰਤ ਵਿੱਚ ਧਾਰਮਿਕ ਕੱਟੜਤਾ ਕਾਰਨ ਆਜ਼ਾਦੀ ਤੋਂ ਪਹਿਲਾਂ ਅਤੇ ਬਾਦ ਵਿੱਚ ਦੰਗੇ ਭੜਕਦੇ ਰਹੇ ਹਨ। ਵਿਦੇਸ਼ੀ ਸ਼ਾਸਕ ਭਾਰਤੀ ਲੋਕਾਂ ਦੀ ਧਾਰਮਿਕ ਮਾਨਸਿਕਤਾ ਦਾ ਹੀ ਫਾਇਦਾ ਉਠਾਕੇ ਸੈਂਕੜੇ ਸਾਲ ਭਾਰਤ ਵਿੱਚ ਸਫ਼ਲਤਾਪੂਰਵਕ ਰਾਜ ਕਰਦੇ ਰਹੇ। ਅਜੋਕੇ ਰਾਜਨੀਤਿਕ ਨੇਤਾ ਵੀ ਉਹਨਾਂ ਦੇ ਪਾਏ ਪੂਰਨਿਆਂ ਤੇ ਚੱਲਕੇ ਹੀ ਪੂਰੀ ਸਫ਼ਲਤਾ ਪ੍ਰਾਪਤ ਕਰ ਰਹੇ ਹਨ।

ਧਰਮ ਦਾ ਜ਼ਹਿਰ ਸਾਨੂੰ ਬਚਪਨ ਤੋਂ ਹੀ ਪਿਲਾਇਆ ਜਾਂਦਾ ਹੈ ਅਤੇ ਇਸਦੇ ਅਧਾਰ ਤੇ ਹੀ ਧਾਰਮਿਕ ਆਗੂਆਂ ਨੂੰ ਆਪਣੇ 'ਕਾਰਨਾਮੇ' ਕਰਨ ਦੀ ਪੂਰੀ ਖੁੱਲ੍ਹ ਮਿਲਦੀ ਹੈ। ਧਰਮ ਦਾ ਜੰਜਾਲ ਹੀ ਅਜਿਹਾ ਹੈ ਕਿ ਬੱਚਾ ਪੈਦਾ ਹੋਣ ਤੋਂ ਤੁਰੰਤ ਬਾਦ ਕਿਸੇ ਨਾ ਕਿਸੇ ਧਾਰਮਿਕ ਸ਼ਿਕੰਜੇ ਵਿੱਚ ਕਸਿਆ ਜਾਂਦਾ ਹੈ। ਧਾਰਮਿਕ ਨੇਤਾ ਆਪਣੀ 'ਸ਼ਤਰੰਜ' ਵਿੱਚ ਇਹਨਾਂ ਨੂੰ ਆਪਣੇ ਮੋਹਰੇ ਬਣਾਕੇ ਮਨਚਾਹੀਆਂ ਚਾਲਾਂ ਚਲਦੇ ਹਨ। ਦੂਜੇ ਸ਼ਬਦਾਂ ਵਿੱਚ ਨਫ਼ਰਤ, ਸੰਪਰਦਾਇਕਤਾ, ਫਿਰਕਾਪ੍ਰਸਤੀ, ਜਾਤੀਵਾਦ ਅਤੇ ਇਸ ਤੋਂ ਵੀ ਉੱਪਰ ਹਿੰਸਾ ਭੜਕਾਉਂਦੇ ਹਨ। ਲੋਕ ਇਸ ਜ਼ੁਲਮ ਦੀ ਚੱਕੀ ਵਿੱਚ ਪਿਸਦੇ ਰਹਿੰਦੇ ਹਨ। ਇਹੀ ਵਜ੍ਹਾ ਹੈ ਕਿ ਹਰੇਕ ਨਵੇਂ ਦੰਗਿਆਂ ਨਾਲ ਹੋਣ ਵਾਲੀ ਹਿੰਸਾ ਅਤੇ ਹਨੇਰਗਰਦੀ ਪਿਛਲੇ ਸਾਰੇ ਰਿਕਾਰਡਾਂ ਨੂੰ ਮਾਤ ਪਾ ਜਾਂਦੀ ਹੈ। ਸਾਡੇ ਮੁਲਕ ਵਿੱਚ ਕੁਝ ਸਥਾਨ ਤਾਂ ਧਾਰਮਿਕ ਦੰਗਿਆਂ ਦੇ ਲਿਹਾਜ਼ ਨਾਲ ਬਹੁਤ ਹੀ ਨਾਜ਼ਕ ਹਨ। ਉਥੇ ਅੰਦਰ ਹੀ ਅੰਦਰ ਪੱਕਣ ਵਾਲਾ ਜ਼ਹਿਰ ਕਿਸੇ ਵੀ ਸਮੇਂ ਦੰਗਿਆਂ ਦੇ ਰੂਪ ਵਿੱਚ ਫਟ ਜਾਂਦਾ ਹੈ। ਗੋਲੀਆਂ ਚਲਦੀਆਂ ਹਨ, ਕਤਲ ਹੁੰਦੇ ਹਨ, ਕਰਫਿਊ ਲਾਇਆ ਜਾਂਦਾ ਹੈ। ਪੁਲੀਸ/ਫੌਜ ਦੀ ਗਸ਼ਤ ਹੁੰਦੀ ਹੈ। ਆਮ ਲੋਕ ਪਰੇਸ਼ਾਨ ਅਤੇ ਖੌਫ਼ਜ਼ਦਾ ਹੋ ਜਾਂਦੇ ਹਨ। ਕੁਝ ਸਮਾਂ ਹਾਲਾਤ ਠੀਕ ਰਹਿੰਦੇ ਹਨ। ਪਰ ਥੋੜ੍ਹੇ ਜਿਹੇ ਅਰਸੇ ਬਾਦ ਉਹ ਸਾਰਾ ਕੁਝ ਫੇਰ ਤੋਂ ਸ਼ੁਰੂ ਹੋ ਜਾਂਦਾ ਹੈ, ਕਿਸੇ ਛੋਟੀ ਜਿਹੀ ਗੱਲ ਤੇ ਦੰਗੇ ਭੜਕ ਪੈਂਦੇ ਹਨ ਜਿਵੇਂ ਬਾਰੂਦ ਨੂੰ ਮਾਚਿਸ ਦੀ ਤੀਲ੍ਹੀ ਨਾਲ ਅੱਗ ਪੈਂਦੀ ਹੈ। ਇਸ ਤਰ੍ਹਾਂ ਦੀ ਕਤਲੋਗਾਰਤ ਲਈ ਸਭ ਤੋਂ ਵਧੇਰੇ ਜ਼ਿੰਮੇਵਾਰ ਸਾਡੀ ਕੱਟੜ ਧਾਰਮਿਕ ਮਾਨਸਿਕਤਾ ਹੈ ਜਿਸਦਾ ਫਾਇਦਾ ਧਾਰਮਿਕ ਅਤੇ ਰਾਜਸੀ ਲੀਡਰ ਉਠਾ ਜਾਂਦੇ ਹਨ।

ਕੱਟੜ ਧਾਰਮਿਕ ਮਾਨਸਿਕਤਾ ਜੋ ਕਿ ਸਾਡੇ ਵਿੱਚ ਵੱਖ-ਵੱਖ ਤਰ੍ਹਾਂ ਨਾਲ ਵਿਖਾਈ ਦਿੰਦੀ ਹੈ, ਨਫ਼ਰਤ ਉਗਲਣ ਵਾਲੀ ਚੀਜ਼ ਹੈ। ਧਰਮ ਦੇ ਇਸ ਮਿੱਠੇ ਮੁਲੰਮੇ ਵਾਲੇ ਹਿੰਸਕ ਰੂਪ ਨੂੰ ਜਿਆਦਾਤਰ ਲੋਕ ਸਮਝਣ ਦੀ ਕੋਸ਼ਿਸ਼ ਵੀ ਨਹੀਂ ਕਰਦੇ ਅਤੇ ਨਾ ਹੀ ਕੋਸ਼ਿਸ਼ ਕਰਨ ਵਾਲਿਆਂ ਦੇ ਛੇਤੀ ਸਮਝ ਆਉਣ ਦਿੱਤਾ ਜਾਂਦਾ ਹੈ। ਵੈਸੇ ਤਾਂ ਜਦ ਵੀ ਧਰਮ ਦੇ ਨਾਂ ਤੇ ਦੰਗੇ ਹੁੰਦੇ ਹਨ ਤਾਂ ਅਸੀਂ ਚੌਂਕਦੇ ਜ਼ਰੂਰ ਹਾਂ ਅਤੇ ਇਹ ਵੀ ਕਹਿੰਦੇ ਹਾਂ ਕਿ ਇਹ ਸਭ ਕੀ ਹੋ ਰਿਹਾ ਹੈ ? ਕਿਉਂ ਹੋ ਰਿਹਾ ਹੈ ? ਇਨਸਾਨੀ ਰਿਸ਼ਤਿਆਂ ਦੀਆਂ ਧੱਜੀਆਂ ਕਿਉਂ ਉਡਾਈਆਂ ਜਾ ਰਹੀਆਂ ਹਨ ? ਆਦਮੀ, ਆਦਮੀ ਦੇ ਖ਼ੂਨ ਦਾ ਪਿਆਸਾ ਕਿਉਂ ਹੋ ਗਿਆ ਹੈ ? ਪਰ ਫੇਰ ਤਰਕ ਦੀ ਕਸਵੱਟੀ ਤੇ ਪਰਖਣ ਦੀ ਬਜਾਏ ਅਸੀਂ ਇਹਨਾਂ ਦੰਗਿਆਂ ਦੇ ਅਸਲ ਕਾਰਨਾਂ ਤੋਂ ਪਰੇ ਹੋ ਜਾਂਦੇ ਹਾਂ। ਕੋਈ ਆਪਣੀ ਮਾੜੀ ਕਿਸਮਤ ਨੂੰ ਕੋਸਦਾ ਹੈ ਅਤੇ ਕੋਈ ਪਾਪ ਪੁੰਨ ਦੇ ਝਮੇਲੇ ਲੈ ਕੇ ਬਹਿ ਜਾਂਦਾ ਹੈ। ਕੁਝ ਲੋਕ ਤਾਂ ਇਹ ਵੀ ਕਹਿੰਦੇ ਸੁਣਾਈ ਦੇਣਗੇ ਕਿ ਧਰਮ ਦਾ ਤਾਂ ਨਾਂ ਹੀ ਨਹੀਂ ਰਿਹਾ। ਪਰ ਅਸਲੀਅਤ ਕੁਝ ਹੋਰ ਹੀ ਹੁੰਦੀ ਹੈ। ਸੱਚ ਤਾਂ ਇਹ ਹੈ ਕਿ ਧਰਮ ਦੇ ਕਿਟਾਣੂ ਹੌਲੀ-ਹੌਲੀ ਵਧਦੇ ਰਹਿੰਦੇ ਹਨ ਤੇ ਅਚਾਨਕ ਫੁੱਟ ਪੈਂਦੇ ਹਨ। ਹਰੇਕ ਧਰਮ ਆਪਣੇ ਆਪ ਨੂੰ ਦੂਜੇ ਧਰਮਾਂ ਦੇ ਮੁਕਾਬਲੇ ਉੱਚਾ ਅਤੇ ਸੁੱਚਾ ਸਾਬਤ ਕਰਦਾ ਹੈ। ਦੂਜੇ ਧਰਮਾਂ ਦੇ ਲੋਕਾਂ ਨੂੰ ਕਾਫ਼ਰ ਕਿਹਾ ਜਾਂਦਾ ਹੈ। ਹਰੇਕ ਧਰਮ ਦੀਆਂ ਸਿਖਿਆਵਾਂ ਦੂਜੇ ਧਰਮ ਦੇ ਪ੍ਰਤੀ ਵੈਰ ਅਤੇ ਨਫ਼ਰਤ ਸਿਖਾਉਂਦੀਆਂ ਹਨ ਅਤੇ ਇਹੀ ਵੈਰ ਅਤੇ ਨਫ਼ਰਤ ਦੰਗਿਆਂ ਦੇ ਰੂਪ ਵਿੱਚ ਫੁੱਟ ਪੈਂਦੀ ਹੈ। ਜਿਸ ਚੀਜ਼ ਦੀ ਸ਼ੁਰੂਆਤ ਹੀ ਨਫ਼ਰਤ ਤੋਂ ਹੋਈ ਹੋਵੇ, ਜੋ ਨਸ਼ੇ ਦੇ ਰੂਪ ਵਿੱਚ ਖੋਜਿਆ ਗਿਆ ਹੋਵੇ ਉਸਤੋਂ ਹੋਰ ਉਮੀਦ ਵੀ ਕੀ ਕੀਤੀ ਜਾ ਸਕਦੀ ਹੈ। ਅਸਲ ਵਿੱਚ ਧਰਮ ਹੀ ਇੱਕ ਅਜਿਹਾ ਮਖੌਟਾ ਹੈ ਜਿਸ ਵਿੱਚ ਆਪਣਾ ਚਿਹਰਾ ਛੁਪਾਕੇ ਕੋਈ ਵੀ ਗੁਨਾਹ ਕੀਤਾ ਜਾ ਸਕਦਾ ਹੈ। ਇਹ ਹੀ ਇੱਕ ਅਜਿਹਾ ਜੰਤਰ ਹੈ ਜਿਸ ਨਾਲ 'ਖਾਸ' ਲੋਕ ਆਪਣੀਆਂ 'ਸ਼ੁਕਨੀ ਚਾਲਾਂ' ਨਾਲ ਸਾਰੇ ਲੋਕਾਂ ਨੂੰ ਗੁੰਮਰਾਹ ਕਰਕੇ ਸਵਾਰਥੀ ਹਿੱਤ ਪੂਰੇ ਕਰਦੇ ਹਨ। ਇਹਨਾਂ ਦੀ ਇਹੀ ਕੋਸ਼ਿਸ਼ ਹੁੰਦੀ ਹੈ ਕਿ ਹਰ ਹਾਲਤ ਪੂਰੇ ਸਮਾਜ ਨੂੰ ਆਪਣੀ ਮੁੱਠੀ ਵਿੱਚ ਰੱਖਿਆ ਜਾਵੇ। ਇਸ ਲਈ ਹੀ ਆਤਮਾ, ਪ੍ਰਮਾਤਮਾ, ਸਵਰਗ, ਨਰਕ ਅਤੇ ਪਾਪ-ਪੁੰਨ ਵਰਗੇ ਸ਼ਬਦਾਂ ਦਾ ਜਾਲ ਬੁਣਿਆ ਗਿਆ



ਹੈ। ਲੋਕਾਂ ਦੀ ਮਾਨਸਿਕਤਾ ਅਜਿਹੀ ਬਣਾਉਣ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ ਕਿ ਜੋ ਕੁਝ ਉਹਨਾਂ ਨੂੰ ਧਾਰਮਿਕ ਕਿਤਾਬਾਂ/ਆਗੂਆਂ ਵੱਲੋਂ ਕਿਹਾ/ਸੁਣਵਾਇਆ ਜਾਂਦਾ ਹੈ, ਉਹ ਉਸੇ ਨੂੰ ਸਦੀਵੀ ਸੱਚ ਮੰਨ ਲੈਣ, ਇਸ ਤੋਂ ਬਿਨਾਂ ਹੋਰ ਕੁਝ ਵੀ ਸੁਣਨ ਤੋਂ ਇਨਕਾਰ ਕਰ ਦੇਣ। ਧਾਰਮਿਕ ਆਗੂਆਂ ਨੂੰ ਇਸ ਗੱਲ ਦਾ ਪੂਰਾ ਖਤਰਾ ਹੁੰਦਾ ਹੈ ਕਿ ਉਹਨਾਂ ਦੇ ਪੈਰੋਕਾਰਾਂ ਨੂੰ ਦੂਜੇ ਧਰਮਾਂ ਦੇ ਆਗੂ ਆਪਣੇ ਪਲੜੇ ਵਿੱਚ ਨਾ ਕਰ ਲੈਣ ਜਾਂ ਆਦਮੀ ਆਪਣੇ ਨਿੱਜੀ ਨਜ਼ਰੀਏ ਤੋਂ ਪੜਚੋਲ ਕਰਨੀ ਨਾ ਸ਼ੁਰੂ ਕਰ ਦੇਵੇ। ਇਸ ਲਈ ਉਹ ਅਜਿਹੀ ਚਾਲ ਚਲਦੇ ਹਨ ਜਿਸ ਨਾਲ ਲੋਕਾਂ ਦੀ ਮਾਨਸਿਕਤਾ ਬਿਮਾਰ ਹੋ ਜਾਂਦੀ ਹੈ ਅਤੇ ਦਿਮਾਗਾਂ ਵਿੱਚ ਨਫ਼ਰਤ ਦੇ ਕਿਟਾਣੂ ਭਰ ਦਿੱਤੇ ਜਾਂਦੇ ਹਨ। ਜ਼ਰੂਰੀ ਨਹੀਂ ਧਰਮਾਂ ਦੀ ਇਹ ਨਫ਼ਰਤ ਕਿਸੇ ਦੂਜੇ ਧਰਮ ਲਈ ਹੀ ਹੋਵੇ ਕਈ ਵਾਰ ਇੱਕ ਹੀ ਧਰਮ ਦੇ ਵੱਖ ਵੱਖ ਮਤ ਅਤੇ ਸੰਪਰਦਾਏ ਦੇ ਲੋਕ ਵੀ ਇੱਕ ਦੂਜੇ ਨੂੰ ਵੇਖਕੇ ਜਰ ਨਹੀਂ ਸਕਦੇ।

ਸਵਾਲ ਇਹ ਪੈਦਾ ਹੁੰਦਾ ਹੈ ਕਿ ਲੋਕ ਕਿਉਂ ਧਾਰਮਿਕ ਆਗੂਆਂ ਦੇ ਸ਼ਿਕੰਜੇ ਵਿੱਚ ਫਸ ਜਾਂਦੇ ਹਨ। ਇਸਦਾ ਕਾਰਨ ਵੀ ਇਹੀ ਹੈ ਕਿ ਧਰਮ ਉਹਨਾਂ ਦੇ ਦਿਮਾਗਾਂ ਉੱਪਰ ਨਸ਼ੇ ਦੀ ਤਰ੍ਹਾਂ ਛਾਇਆ ਹੁੰਦਾ ਹੈ। ਧਰਮ ਸ਼ਰਾਬ ਦੀ ਤਰ੍ਹਾਂ ਹੁੰਦਾ ਹੈ ਅਤੇ ਬਰਾਂਡ ਬਦਲਣ ਨਾਲ ਨਸ਼ਾ ਵੀ ਵਧਦਾ ਘਟਦਾ ਹੈ। ਉਹ ਇਹ ਗੱਲ ਬਿਲਕੁਲ ਨਹੀਂ ਸੋਚਦੇ ਕਿ ਉਹਨਾਂ ਦੇ ਪਤਨ ਦਾ ਮੁੱਖ ਕਾਰਨ ਇਹ ਹੈ ਕਿ ਉਹ ਆਪਣੀ ਹਾਲਤ ਬਦਲਣ ਜਾਂ ਵਿਕਾਸ ਕਰਨ ਦਾ ਕੋਈ ਯਤਨ ਨਹੀਂ ਕਰਦੇ ਅਤੇ ਕਿਸਮਤ ਦੇ ਭਰੋਸੇ ਬੈਠੇ ਹਨ। ਵੈਸੇ ਧਾਰਮਿਕ ਆਗੂਆਂ ਦੀ ਦਿਲਚਸਪੀ ਵੀ ਇਸ ਗੱਲ ਵਿੱਚ ਨਹੀ ਹੁੰਦੀ ਕਿ ਵਿਅਕਤੀ ਜਾਂ ਸਮਾਜ ਤਰੱਕੀ ਕਰੇ। ਇਹ ਤਾਂ ਜਾਹਿਰ ਹੀ ਹੈ ਕਿ ਧਰਮ ਸਭ ਤੋਂ ਪਹਿਲਾਂ ਸਾਡੇ ਵਿਵੇਕ ਤੇ ਹਮਲਾ ਕਰਦਾ ਹੈ। ਇਸ ਲਈ ਧਰਮ ਕੋਲ ਸਭ ਤੋਂ ਵੱਡਾ ਹਥਿਆਰ ਹੈ ਕਿ 'ਤਰਕ ਤੇ ਨਾ ਤੋਲੋ, ਜੋ ਕਿਹਾ ਜਾ ਰਿਹਾ ਹੈ, ਉਸਤੇ ਵਿਸ਼ਵਾਸ ਕਰੋ।' ਇਹ ਗੱਲ ਮਨੁੱਖ ਨੂੰ ਅੱਖਾਂ ਦੇ ਹੁੰਦਿਆਂ ਹੋਇਆਂ ਵੀ ਅੰਨ੍ਹਾ ਬਣਾ ਦਿੰਦੀ ਹੈ। ਇਸ ਤਰ੍ਹਾਂ ਲੋਕਾਂ ਦੇ ਦਿਮਾਗ ਧਾਰਮਿਕ ਆਗੂਆਂ ਦੀ ਮੁੱਠੀ ਵਿੱਚ ਆ ਜਾਂਦੇ ਹਨ। ਉਹ ਐਸ਼ੋ-ਆਰਾਮ ਮਾਣਦੇ ਹਨ, ਸੁੱਖ-ਸੁਵਿਧਾਵਾਂ ਦਾ ਆਨੰਦ ਲੈਂਦੇ ਹਨ। ਇਸ ਲਈ ਜੇਕਰ ਦੰਗੇ ਕਰਵਾਉਣੇ ਵੀ ਜ਼ਰੂਰੀ ਹੋਣ ਤਾਂ ਉਹ ਅੱਗ ਲਾਉਣੋਂ ਬਾਜ਼ ਨਹੀ ਆਉਂਦੇ, 'ਧਰਮ ਖਤਰੇ ਵਿਚ ਹੈ' ਦਾ ਨਾਅਰਾ ਬੁਲੰਦ ਕਰਦੇ ਹਨ। ਧਾਰਮਿਕ ਦੰਗੇ ਕਿਸੇ ਇੱਕ ਦਿਨ ਨਹੀਂ ਭੜਕਦੇ। ਉਹਨਾ ਪਿੱਛੇ ਨਫ਼ਰਤ ਦਾ ਲੰਮਾ, ਘਿਨਾਉਣਾ ਸਫ਼ਰ ਹੁੰਦਾ ਹੈ। ਸਾਰੇ ਧਰਮ ਇਸ ਗੱਲ ਦੇ ਪੂਰੇ ਸਬੂਤ ਦਿੰਦੇ ਹਨ ਕਿ ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਉਹਨਾਂ ਨੇ ਦੂਜੇ ਧਰਮਾਂ ਤੇ ਅੱਤਿਆਚਾਰ ਕੀਤੇ। ਹਰੇਕ ਧਰਮ ਦਾ ਧਾਰਮਿਕ ਆਗੂ ਹੀ ਵੱਖਰਾ ਨਹੀਂ ਸਗੋਂ ਪ੍ਰਮਾਤਮਾ ਵੀ ਵੱਖਰਾ ਹੈ ਜੋ ਇਸ ਸਭ ਕੁਝ ਨੂੰ ਬੁਰਾ ਨਹੀਂ ਮੰਨਦਾ। ਇਹਨਾਂ ਦੰਗਿਆਂ ਕਾਰਨ ਧਾਰਮਿਕ ਆਗੂਆਂ ਦੇ ਸਵਾਰਥੀ ਮਨੋਰਥ ਪੂਰੇ ਹੋ ਜਾਂਦੇ ਹਨ। ਪਰ ਲੋਕਾਂ ਨੂੰ ਇਸ ਗੱਲ ਦੀ ਸਮਝ ਨਹੀਂ ਆਉਣ ਦਿੱਤੀ ਜਾਂਦੀ ਕਿ ਧਰਮ ਨਾਲ ਉਹਨਾਂ ਨੂੰ ਕਿਸ ਤਰ੍ਹਾਂ ਬੇਵਕੂਫ਼ ਬਣਾਇਆ ਜਾ ਰਿਹਾ ਹੈ। ਦੰਗਿਆਂ ਵਿੱਚ ਨੁਕਸਾਨ ਹਮੇਸ਼ਾ ਗਰੀਬ ਅਤੇ ਬੇਸਹਾਰਾ ਲੋਕਾਂ ਦਾ ਹੀ ਕਿਉਂ ਹੁੰਦਾ ਹੈ ? ਧਾਰਮਿਕ ਆਗੂਆਂ ਦਾ ਨੁਕਸਾਨ ਕਿਉਂ ਨਹੀਂ ਹੁੰਦਾ ? ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੰਦਾ। ਇਸ ਕਾਰਨ ਬਿਮਾਰੀ ਖਤਮ ਹੋਣ ਦੀ ਬਜਾਏ ਵੱਧਦੀ ਜਾਂਦੀ ਹੈ। ਜਦੋਂ ਤੱਕ ਧਾਰਮਿਕ ਸੰਸਕਾਰਾਂ ਦੇ ਉਸ ਬੀਜ ਨੂੰ ਨਸ਼ਟ ਨਹੀਂ ਕੀਤਾ ਜਾਂਦਾ ਜੋ ਵਾਰ-ਵਾਰ, ਵੱਖ ਵੱਖ ਸ਼ਕਲਾਂ ਵਿੱਚ ਧਾਰਮਿਕ ਜਨੂੰਨ ਅਤੇ ਦੰਗਿਆਂ ਦੇ ਰੂਪ ਵਿੱਚ ਸਾਹਮਣੇ ਆਉਂਦਾ ਹੈ, ਉਦੋਂ ਤੱਕ ਹਾਲਾਤ ਕਿਵੇਂ ਸੁਧਰ ਸਕਦੇ ਹਨ। ਇਸਤੋਂ ਵੀ ਵੱਡੀ ਸਮੱਸਿਆ ਇਹ ਹੈ ਕਿ ਇਹਨਾਂ ਦੰਗਿਆਂ ਤੋਂ ਬਾਅਦ ਵੀ ਅਸੀਂ ਇਹਨਾਂ ਹੀ ਧਾਰਮਿਕ ਲੋਕਾਂ ਦੀ ਸੇਧ ਤੇ ਟੇਕ ਰੱਖਦੇ ਹਾਂ। ਰੇਡੀਉ ਅਤੇ ਟੈਲੀਵਿਜ਼ਨ 'ਤੇ ਉਹਨਾਂ ਦੇ ਸੰਦੇਸ਼ ਵਾਰ-ਵਾਰ ਪ੍ਰਸਾਰਿਤ ਹੁੰਦੇ ਹਨ। ਉਹ ਦੰਗਿਆਂ ਨਾਲ ਪੀੜਤ ਇਲਾਕਿਆਂ ਦਾ ਦੌਰਾ ਕਰਦੇ ਹਨ ਅਤੇ ਪੀੜਤ ਲੋਕਾਂ ਨਾਲ ਝੂਠੀ ਹਮਦਰਦੀ ਜਤਾਉਂਦੇ ਹਨ। ਇਸ ਤਰ੍ਹਾਂ ਦੇ ਰਾਜਨੀਤਿਕ ਅਤੇ ਧਾਰਮਿਕ ਆਗੂ ਇਨਸਾਨੀਅਤ ਦੇ ਖਿਲਾਫ਼ ਸਾਜਿਸ਼ਾਂ ਕਰਦੇ ਰਹਿੰਦੇ ਹਨ। ਧਰਮ ਦੇ ਨਾਂ ਤੇ ਅੱਜ ਤੱਕ ਦੁਨੀਆਂ ਵਿੱਚ ਸਭ ਤੋਂ ਵੱਧ ਮੌਤਾਂ ਹੋਈਆਂ ਹਨ। ਪਰ ਧਾਰਮਿਕ ਆਗੂਆਂ ਲਈ ਇਹ ਕਾਫ਼ੀ ਨਹੀਂ। ਉਹ ਇੱਕ ਦੂਜੇ ਨੂੰ ਨੀਵਾਂ ਵਿਖਾਉਣ ਖਾਤਰ ਨਿੱਤ ਨਵੀਆਂ ਸਾਜਿਸ਼ਾਂ ਕਰਦੇ ਹਨ।

ਹੁਣ ਸਵਾਲ ਹੈ ਕਿ ਧਰਮ ਕੋਲ ਜੋ ਸੁੰਦਰ ਅਤੇ ਮਨਮੋਹਣੇ ਸ਼ਬਦਾਂ ਦਾ ਜਾਲ ਹੈ, ਜੋ ਸਿਧਾਂਤਕ ਮਖੌਟੇ ਹਨ, ਜੋ ਪਿਆਰ ਅਤੇ ਸਦਭਾਵਨਾ ਦੀਆਂ ਖ਼ੂਬਸੂਰਤ ਗੱਲਾਂ ਹਨ, ਉਹ ਕਿਸ ਲਈ ਹਨ ? ਹਕੀਕਤ ਹੈ ਕਿ ਇਹ ਸਿਰਫ਼ ਅਲੰਕਾਰ ਹਨ। ਆਦਰਸ਼ ਅਤੇ ਸਿਧਾਂਤਾਂ ਦੀਆਂ ਗੱਲਾਂ ਨਾਲ ਧਰਮ ਦਾ ਬਦਸੂਰਤ ਚਿਹਰਾ ਛੁਪਾਇਆ ਨਹੀ ਜਾ ਸਕਦਾ। ਧਰਮ ਪਾਖੰਡ ਅਤੇ ਢੌਂਗ ਸਿਖਾਉਂਦਾ ਹੈ। ਜੋ ਇਸਦਾ ਵਿਰੋਧ ਕਰਦਾ ਹੈ। ਉਸਨੂੰ ਰਸਤੇ ਵਿੱਚੋਂ ਹਟਾ ਦਿੱਤਾ ਜਾਂਦਾ ਹੈ। ਸਾਰੇ ਧਰਮਾਂ ਵਿੱਚ ਇਸ ਤਰ੍ਹਾਂ ਦੀਆਂ ਸੈਂਕੜੇ ਮਿਸਾਲਾਂ ਹਨ ਕਿ ਪਾਖੰਡ ਦਾ ਪਰਦਾਫਾਸ਼ ਕਰਕੇ ਸੱਚੀ ਗੱਲ ਕਰਨ ਵਾਲੇ ਨੂੰ ਕਤਲ ਕਰਵਾ ਦਿੱਤਾ ਗਿਆ। ਇਥੋਂ ਤੱਕ ਕਿ ਮਹਾਨ ਚਿੰਤਕਾਂ, ਵਿਚਾਰਕਾਂ ਅਤੇ ਵਿਗਿਆਨਕਾਂ ਆਦਿ ਨੂੰ ਇਸ ਲਈ ਕਤਲ ਕਰਵਾਇਆ ਗਿਆ ਕਿਉਂਕਿ ਉਹਨਾਂ ਨੇ ਆਪਣੇ ਮਨ ਦੀ ਗੱਲ ਬਹਾਦਰੀ ਨਾਲ

ਕਹਿਣ ਦੀ ਜੁਰਅਤ ਕੀਤੀ ਅਤੇ ਧਰਮ ਦੇ ਬੇਸਿਰ-ਪੈਰ ਫਤਵਿਆਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਸੁਕਰਾਤ, ਗਲੈਲੀਓ ਅਤੇ ਨਾ ਜਾਣੇ ਹੋਰ ਕਿੰਨਿਆਂ ਨੂੰ ਆਪਣੇ ਤਰਕਪੂਰਨ ਵਿਚਾਰਾਂ ਕਾਰਨ ਮੌਤ ਦੀ ਸਜ਼ਾ ਮਿਲੀ। ਇਹਨੋਂ ਦਾ ਕਸੂਰ ਇਹੀ ਸੀ ਕਿ ਉਸ ਸਮੇਂ ਦੇ ਧਾਰਮਿਕ ਚੋਖਟੇ ਵਿੱਚ ਇਹ ਆਪਣੇ ਵਿਚਾਰ ਫਿੱਟ ਨਹੀਂ ਕਰ ਸਕੇ ਅਤੇ ਸੱਚ ਤੇ ਪਹਿਰਾ ਦਿੰਦੇ ਰਹੇ। ਧਾਰਮਿਕ ਆਗੂਆਂ ਨੇ ਇਹਨਾਂ ਨੂੰ ਤੜਫਾ-ਤੜਫਾ ਕੇ ਮੌਤ ਦਿੱਤੀ। ਚਾਹੇ ਬਾਦ ਵਿੱਚ ਉਹ ਆਪ ਇਹਨਾਂ ਦੇ ਆਦਰਸ਼ਾਂ ਨੂੰ ਮੰਨਣ ਲਈ ਮਜਬੂਰ ਹੋਏ। ਇਸਦਾ ਅਰਥ ਇਹ ਹੈ ਕਿ ਧਰਮ ਵਿਅਕਤੀ ਨੂੰ ਇੱਕ ਘੇਰੇ ਵਿੱਚ ਰੱਖਣਾ ਚਾਹੁੰਦਾ ਹੈ। ਜਦ ਕੋਈ ਇਸ ਘੇਰੇ ਨੂੰ ਤੋੜਨ ਦੀ ਕੋਸ਼ਿਸ਼ ਕਰਦਾ ਹੈ ਤਾਂ ਧਰਮ ਇਸਨੂੰ ਬਰਦਾਸ਼ਤ ਨਹੀਂ ਕਰਦਾ।

ਧਰਮ ਦੇ ਨਾਂ ਤੇ ਹੀ ਖੂਨ ਖਰਾਬਾ ਸਭ ਤੋਂ ਜਿਆਦਾ ਕਿਉਂ ਹੁੰਦਾ ਹੈ ? ਇਸਦਾ ਕਾਰਨ ਇਹ ਹੈ ਕਿ ਧਰਮ ਵਿੱਚ ਅਜਿਹੀਆਂ ਗੱਲਾਂ ਨੂੰ ਪੁੰਨ ਸਮਝਿਆ ਜਾਂਦਾ ਹੈ। ਹਰੇਕ ਗਲਤ ਗੱਲ ਨੂੰ ਠੀਕ ਸਾਬਿਤ ਕਰਨ ਦਾ ਢੰਗ ਧਾਰਮਿਕ ਆਗੂਆਂ ਤੋਂ ਵਧੀਆ ਹੋਰ ਕਿਸੇ ਕੋਲ ਨਹੀਂ। ਇਸੇ ਲਈ ਧਰਮ ਵਿੱਚ ਬਲੀ ਅਤੇ ਹੱਤਿਆ ਵੀ ਜਾਇਜ਼ ਹੈ। ਇਸੇ ਲਈ ਅਪਰਾਧੀ ਧਰਮ ਦੀ ਓਟ ਲੈਂਦੇ ਹਨ। ਅੱਜ ਜਦੋਂ ਅਸੀਂ ਇੱਕੀਵੀਂ ਸਦੀ ਦੀਆਂ ਬਰੂਹਾਂ ਤੇ ਖੜ੍ਹੇ ਹਾਂ, ਮਾਨਵਤਾ ਦੀ ਪੁਨਰ-ਉਸਾਰੀ ਕਰਨੀ ਲੋਚਦੇ ਹਾਂ ਤਾਂ ਅਜਿਹੇ ਪਾਖੰਡੀ ਅਤੇ ਦੰਭੀ ਸੰਕਲਪਾਂ ਦਾ ਪਰਦਾਫਾਸ਼ ਕਰਨਾ ਜਰੂਰੀ ਬਣ ਜਾਂਦਾ ਹੈ। ਸਮਾਜ ਦੇ ਪੁਨਰ-ਨਿਰਮਾਣ ਅਤੇ ਉਸਨੂੰ ਆਧੁਨਿਕ ਸੰਸਕਾਰਾਂ ਦੀ ਰੌਸ਼ਨੀ ਵਿੱਚ ਲਿਆਉਣ ਲਈ ਧਰਮ ਦੀ ਨਹੀਂ ਸਗੋਂ ਨੈਤਿਕਤਾ ਦੀ ਲੋੜ ਹੈ। ਕੁਝ ਲੋਕ ਧਰਮ ਅਤੇ ਨੈਤਿਕਤਾ ਨੂੰ ਇੱਕ ਹੀ ਗੱਲ ਮੰਨਦੇ ਹਨ। ਜਦ ਕਿ ਧਰਮ ਅਤੇ ਨੈਤਿਕਤਾ ਵੱਖ ਵੱਖ ਚੀਜਾਂ ਹਨ। ਨੈਤਿਕਤਾ ਹਮੇਸ਼ਾ ਜੋੜਦੀ ਹੈ। ਨੈਤਿਕਤਾ ਹੀ ਸਮਾਜਿਕ ਚੇਤੰਨਤਾ ਪੈਦਾ ਕਰਦੀ ਹੈ। ਤਰਕਪੂਰਨ ਵਿਚਾਰਾਂ ਨਾਲ ਧਾਰਮਿਕਤਾ ਦੀ ਜਿੱਲ੍ਹਣ ਖਤਮ ਕਰਕੇ ਹੀ ਅਸੀਂ ਇਨਸਾਨੀਅਤ ਦੇ ਰਿਸ਼ਤਿਆਂ ਨੂੰ ਹੋਰ ਪਕੇਰਾ ਕਰ ਸਕਦੇ ਹਾਂ। ਤਾਂ ਹੀ ਪਿਆਰ ਅਤੇ ਮਿੱਤਰਤਾ ਦੇ ਖੁੱਲ੍ਹੇ ਅਸਮਾਨ ਥੱਲੇ ਜੀ ਸਕਾਂਗੇ। ਇਹ ਸੰਸਾਰ ਸੰਸਕ੍ਰਿਤੀ ਅਤੇ ਮਿੱਤਰਤਾ ਦੀ ਸੱਚੀ ਸ਼ੁਰੂਆਤ ਹੋਵੇਗੀ।

*ਮਿੰਨੀ ਕਹਾਣੀ*

## ਧਰਮੀ

*ਸੁੱਚਾ ਸਿੰਘ ਨਰ*

ਵਿਦੇਸ਼ੋਂ ਕਮਾ ਕੇ ਆਏ ਅਤੇ ਸਫ਼ਰ ਦੀ ਥਕਾਵਟ ਨਾਲ ਸੁਸਤਾ ਰਹੇ, ਦੋ ਪੰਜਾਬੀਆਂ ਨੂੰ ਲੈ ਕੇ, ਏਅਰਪੋਰਟ ਤੋਂ ਕਾਰ, ਤੜਕੇ ਚਾਰ ਵਜੇ ਪੰਜਾਬ ਵੱਲ ਨੂੰ ਨਿਕਲ ਪਈ।

"ਹਾਂ ਜੀ ! ਸਫ਼ਰ ਚੰਗਾ ਰਿਹਾ ?" ਡਰਾਈਵਰ ਦੇ ਨਾਲ ਬੈਠੇ ਸਾਥੀ ਨੇ ਪਿਛਾਂਹ ਵੱਲ ਨੂੰ ਮੂੰਹ ਕਰਕੇ ਪੁੱਛਿਆ। "ਜੀ ! ਸਫ਼ਰ ਤਾਂ ਚੰਗਾ ਰਿਹਾ, ਪੂਰੇ ਪੰਜ ਸਾਲ ਬਾਅਦ ਮੁੜੇ ਹਾਂ।" ਇਨ੍ਹਾਂ ਵਿਦੇਸ਼ੋਂ ਆ ਰਹਿਆਂ ਵਿੱਚੋਂ ਇੱਕ ਜਣਾ ਥੋੜ੍ਹਾ ਉਘਲਾਉਂਦਿਆਂ ਬੋਲਿਆ।

ਹੁਣ ਕਾਰ ਸ਼ਹਿਰੋਂ ਨਿਕਲ ਤੇਜ਼ ਰਫਤਾਰ ਨਾਲ ਜਾ ਰਹੀ ਸੀ। "ਇੱਥੇ ਤਾਂ ਜੀ ਬੱਸ ਕੋਈ ਧਰਮੀ ਬੰਦਾ ਨਹੀਂ ਰਿਹਾ। ਸਾਰੇ ਖੋਹ-ਖਿੰਝਾਂ ਕਰੀ ਜਾਂਦੇ ਹਨ। ਲੀਡਰ ਆਪਣੇ ਘਰ ਭਰੀ ਜਾਂਦੇ ਤੇ ਚੋਰ ਉਚੱਕੇ, ਬਲੈਕੀਏ ਆਪਣਾ।" ਕਹਿ ਡਰਾਈਵਰ ਨੇ ਇੱਕ ਧਾਰਮਿਕ ਕੈਸਿਟ ਸਟੀਰੀਓ 'ਚ ਫਸਾ ਦਿੱਤੀ।

ਕੋਈ ਦੋ ਕੁ ਘੰਟੇ ਬਾਦ ਕਾਰ ਰੁਕੀ। ਮੂਹਰੇ ਇੱਕ ਮੰਦਰ ਆ ਗਿਆ ਸੀ। ਡਰਾਈਵਰ ਮੱਥਾ ਟੇਕਣ ਤੇ ਪ੍ਰਸ਼ਾਦ ਚੜ੍ਹਾਉਣ ਚਲਾ ਗਿਆ ਜੋ ਉਹ ਲਿਫ਼ਾਫ਼ੇ ਵਿੱਚ ਨਾਲ ਹੀ ਲੈ ਕੇ ਆਏ ਸਨ।

ਕੁਝ ਚਿਰ ਬਾਦ ਉਸ ਪ੍ਰਸ਼ਾਦ ਵਿੱਚੋਂ ਥੋੜ੍ਹਾ ਜਿਹਾ ਪ੍ਰਸ਼ਾਦ ਉਹ ਬੁੱਕ ਵਿੱਚ ਲੈ ਕੇ ਆ ਗਿਆ ਜੋ ਉਸਨੇ ਆਪਣੇ ਸਾਥੀ ਤੇ ਨਾਲ ਦੇ ਦੋਵਾਂ ਜਣਿਆਂ ਨੂੰ ਵੀ ਰੱਬ ਦਾ ਨਾਂ ਲੈ ਕੇ ਦੇ ਦਿੱਤਾ। ਉਹ ਪ੍ਰਸ਼ਾਦ ਡਰਾਈਵਰ ਦੇ ਸਾਥੀ ਨੇ ਮੁੱਠੀ ਵਿੱਚ ਘੁੱਟ ਲਿਆ ਪਰ ਦੋਹਵਾਂ ਮੁਸਾਫ਼ਿਰਾਂ ਨੇ ਮੱਥੇ ਨਾਲ ਛੁਹਾ ਕੇ ਫਟਾ ਫਟ ਖਾਣ ਦੀ ਕੀਤੀ ਤੇ ਹਲਕੀ ਨੀਂਦ ਨਾਲ ਸੌਂਦੇ ਹੀ ਮੌਤ ਦੀ ਘੋੜੀ ਚੜ੍ਹ ਗਏ

ਆਪਣੇ ਮੰਤਵ 'ਚ ਸਫ਼ਲ ਹੋਏ ਦੇਖ ਕੇ, ਹੁਣ ਧਰਮੀ ਡਰਾਈਵਰ ਤੇ ਉਸਦਾ ਸਾਥੀ ਉਨ੍ਹਾਂ ਦੋਹਵਾਂ ਦੀਆਂ ਲਾਸ਼ਾਂ ਬਿਲੇ ਲਾਉਣ ਲਈ ਸੋਚ ਰਹੇ ਸਨ।

*ਵਿਟਨ, (ਜਰਮਨੀ)*

*ਕਾਵਿ ਵਿਅੰਗ :*

### 'ਬਾਬੇ'

ਸਾਡੇ ਦੇਸ਼ ਦਾ ਮੰਦੜਾ ਹਾਲ ਹੋਇਆ,  
'ਬਾਬੇ' ਲੋਕਾਂ ਨੂੰ ਲੁੱਟੀ ਖਾਈ ਜਾਂਦੇ।  
ਨੰਗੇ ਪੈਰੀਂ ਤੇ ਪੈਦਲ ਕਹਿੰਦੇ ਆਉ ਡੇਰੇ,  
ਆਪਣੇ ਲਈ ਨੇ ਕਾਰਾਂ ਮੰਗਾਈ ਜਾਂਦੇ।  
ਕਹਿੰਦੇ ਸੰਗਤ ਨੂੰ ਮੌਤੋਂ ਨਾ ਡਰੋ ਭਾਈ,  
ਆਪ ਬਾਡੀਗਾਰਡਾਂ ਦੀ ਗਿਣਤੀ ਵਧਾਈ ਜਾਂਦੇ।  
ਮਾਨਸਿਕ ਰੋਗੀਆਂ ਨੂੰ ਕਹਿੰਦੇ ਨੇ ਭੂਤ ਚਿੰਬੜੇ,  
ਚਿਮਟੇ ਮਾਰ ਮਾਰ ਚਮੜੀ ਉਹਨਾਂ ਦੀ ਲਾਹੀ ਜਾਂਦੇ।  
'ਜਗਸੀਰ ਖੋਸਿਆ' ਤਰਕਾਂ ਨੇ ਵੀ ਲਹਿਰ ਚਲਾਈ,  
ਬਿਸਤਰੇ ਗੋਲ ਪਾਖੰਡੀਆਂ ਦੇ ਕਰਾਈ ਜਾਂਦੇ।

*ਜਗਸੀਰ ਖੋਸਾ*



# ਅੱਡਾ ਸਰਾਂ ਵਿਖੇ ਭਰਿਆ ਤਰਕਸ਼ੀਲਾਂ ਦਾ ਸਾਲਾਨਾ ਮੇਲਾ

*ਰਿਪੋਰਟ : ਰਾਮ ਸਵਰਨ ਸਿੰਘ*

ਲੋਕਾਂ ਨੂੰ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਤੋਂ ਮੁਕਤ ਕਰਕੇ ਸਮਾਜ ਵਿੱਚ ਨਵੀਆਂ, ਨਰੋਈਆਂ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਯਤਨਸ਼ੀਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਤਰਕਸ਼ੀਲ ਲਹਿਰ ਦੇ ਜਨਮਦਾਤਾ ਡਾ. ਇਬਰਾਹੀਮ ਟੀ. ਕਾਵੂਰ ਦੇ 99ਵੇਂ ਜਨਮ ਦਿਵਸ ਨੂੰ ਸਮਰਪਿਤ 7ਵਾਂ ਸਾਲਾਨਾ ਤਰਕਸ਼ੀਲ ਮੇਲਾ 2 ਮਾਰਚ, 1997 (ਐਤਵਾਰ) ਨੂੰ ਹੁਸ਼ਿਆਰਪੁਰ ਜਿਲ੍ਹੇ ਦੇ ਪਿੰਡ ਅੱਡਾ ਸਰਾਂ (ਕੰਧਾਲਾ ਜੱਟਾਂ) ਵਿਖੇ ਪੂਰੇ ਉਤਸ਼ਾਹ ਨਾਲ ਮਨਾਇਆ ਗਿਆ। ਸੂਬਾ ਪੱਧਰ ਦੇ ਇਸ ਤਰਕਸ਼ੀਲ ਮੇਲੇ ਵਿੱਚ ਇਲਾਕੇ ਦੇ ਹਜ਼ਾਰਾਂ ਦਰਸ਼ਕਾਂ ਤੋਂ ਇਲਾਵਾ ਸੁਸਾਇਟੀ ਦੀਆਂ ਸਮੁੱਚੀਆਂ 50 ਇਕਾਈਆਂ ਨੇ ਭਰਵੀਂ ਸ਼ਮੂਲੀਅਤ ਕੀਤੀ। ਮੇਲੇ ਵਿੱਚ ਪੇਸ਼ ਕੀਤੇ ਗਏ ਨਾਟਕਾਂ, ਗੀਤ-ਸੰਗੀਤ, ਕੋਰੀਓਗ੍ਰਾਫ਼ੀਆਂ ਤੇ ਤਰਕਸ਼ੀਲ ਆਗੂਆਂ ਦੀਆਂ ਤਕਰੀਰਾਂ ਨੇ ਦਰਸ਼ਕਾਂ ਦਾ ਮਨ ਮੋਹ ਲਿਆ।

ਅੱਡਾ ਸਰਾਂ ਦੇ ਪਬਲਿਕ ਖਾਲਸਾ ਕਾਲਜ ਫਾਰ ਵੂਮੈਨ ਦੇ ਖੁੱਲ੍ਹੇ-ਡੁੱਲ੍ਹੇ ਮੈਦਾਨ ਵਿੱਚ ਸਚਮੁੱਚ ਮੇਲੇ ਵਰਗਾ ਮਾਹੌਲ ਸੀ। ਖਾਣ-ਪੀਣ ਦੀਆਂ ਵਸਤਾਂ ਅਤੇ ਬੱਚਿਆਂ ਲਈ ਖਿਡੌਣਿਆਂ ਦੇ ਸਟਾਲ ਲੱਗੇ ਹੋਏ ਸਨ। ਮੈਦਾਨ ਅੰਦਰ ਦਾਖਲ ਹੁੰਦਿਆਂ ਹੀ ਤਰਕਸ਼ੀਲਾਂ ਵੱਲੋਂ ਲਗਾਈ ਗਈ 'ਤਰਕਸ਼ੀਲ ਨੁਮਾਇਸ਼' ਦਰਸ਼ਕਾਂ ਨੂੰ ਟੁੰਬਦੀ ਸੀ। ਤਰਕਸ਼ੀਲਾਂ ਵੱਲੋਂ ਮਾਨਸਿਕ ਰੋਗੀਆਂ ਤੋਂ ਲੁਹਾਏ ਗਏ ਧਾਗੇ-ਤਵੀਤਾਂ, ਸਾਧਾਂ/ਚੇਲਿਆਂ ਵੱਲੋਂ ਤਰਕਸ਼ੀਲਾਂ ਨੂੰ ਦਿੱਤੇ ਗਏ ਮੁਆਫ਼ੀਨਾਮਿਆਂ, ਕਥਿਤ ਭੂਤਾਂ ਪ੍ਰੇਤਾਂ ਦੁਆਰਾ ਸਾੜੇ/ਕੱਟੇ ਗਏ ਕੱਪੜਿਆਂ ਤੇ ਤਰਕਸ਼ੀਲਾਂ ਵੱਲੋਂ ਪਿਛਲੇ ਇੱਕ ਦਹਾਕੇ ਤੋਂ ਕੀਤੇ ਕਾਰਜਾਂ/ਸਰਗਰਮੀਆਂ ਨੂੰ ਬੈਨਰਾਂ ਤੇ ਪੋਸਟਰਾਂ ਉੱਪਰ ਪ੍ਰਭਾਵਸ਼ਾਲੀ ਢੰਗ ਨਾਲ ਸਜਾਇਆ ਹੋਇਆ ਸੀ। ਜੰਟਾ ਸਿੰਘ ਤੇ ਜਗਦੇਵ ਰਾਮਪੁਰਾ ਨੁਮਾਇਸ਼ ਬਾਰੇ ਦਰਸ਼ਕਾਂ ਨੂੰ ਸਮਝਾ ਰਹੇ ਸਨ। ਨਾਲ ਹੀ ਰੂਪੇਵਾਲੀ, ਅੱਡਾ ਸਰਾਂ, ਮੁਕਤਸਰ-ਲੱਖੇਵਾਲੀ ਤੇ ਮਾਹਿਲਪੁਰ ਇਕਾਈਆਂ ਵੱਲੋਂ ਅਗਾਂਹਵਧੂ ਪੁਸਤਕਾਂ ਦੇ ਸਟਾਲ ਲਗਾਏ ਹੋਏ ਸਨ। ਤਰਕਸ਼ੀਲ ਨੁਮਾਇਸ਼ ਵਿੱਚ ਦਿਲਕਸ਼ ਪੋਸਟਰਾਂ ਉੱਪਰ ਸਜਾਈ ਮਨੁੱਖੀ ਵਿਕਾਸ ਦੀ ਕਹਾਣੀ ਤੇ ਫੋਟੋ ਪ੍ਰਦਰਸ਼ਨੀ ਵਿਸ਼ੇਸ਼ ਧਿਆਨ ਖਿਚਦੇ ਸਨ। ਤਰਕਸ਼ੀਲ ਮੇਲੇ ਦਾ ਆਗਾਜ਼ ਇੱਕ ਛੋਟੇ ਬੱਚੇ ਵੱਲੋਂ ਜਗਦੀ ਮਸ਼ਾਲ ਸਟੇਜ ਉੱਪਰ ਲਿਆਉਣ ਨਾਲ ਕੀਤਾ ਗਿਆ, ਇਸ ਮੌਕੇ ਤੇ ਸਟੇਜ ਸੰਚਾਲਨ ਕਰ ਰਹੇ ਸੂਬਾ ਸਕੱਤਰ ਸ਼੍ਰੀ ਅਸ਼ੋਕ ਕੁਮਾਰ ਦੇ ਇਹਨਾਂ ਭਾਵਪੂਰਤ ਸ਼ਬਦਾਂ, "ਸਮਾਜ ਦੇ ਆਉਣ ਵਾਲੇ ਕੱਲ੍ਹ ਦੇ ਵਾਰਿਸ ਦੇ ਹੱਥ ਵਿੱਚ ਫੜ੍ਹੀ ਜਗਦੀ ਮਸ਼ਾਲ, ਤਰਕਸ਼ੀਲਤਾ ਦੀ ਜੋਤ ਹੈ, ਜਿਸਨੂੰ ਆਪਾਂ ਘਰ-ਘਰ ਲਿਜਾ ਕੇ ਸਮਾਜ ਨੂੰ ਰੁਸ਼ਨਾਉਣਾ ਹੈ।" ਨਾਲ ਪ੍ਰੋਗਰਾਮ ਬਕਾਇਦਾ ਰੂਪ ਵਿੱਚ ਸ਼ੁਰੂ ਹੋਇਆ।

ਸ਼ੁਰੂਆਤ ਵਿੱਚ ਤਰਕਸ਼ੀਲ ਗੀਤ-ਸੰਗੀਤ ਨੇ ਚੰਗਾ ਰੰਗ ਬੰਨ੍ਹਿਆ। ਲੋਕਾਂ ਨੂੰ ਸੋਚਣ ਲਈ ਮਜਬੂਰ ਕਰਦੇ ਗੀਤਾਂ ਤੇ ਲੋਕ-ਧੁਨਾਂ ਨੇ ਮੇਲੇ ਨੂੰ ਸਹਿਜ ਰਵਾਨੀ ਦਿੱਤੀ। ਮੇਲੇ ਦਾ ਪਹਿਲਾ ਚਰਚਿਤ ਤੇ ਪ੍ਰਸਿੱਧ ਨਾਟਕ 'ਸਾੜ੍ਹਸਤੀ' ਆਰਟ ਸੈਂਟਰ ਸਮਰਾਲਾ ਦੇ ਕਲਾਕਾਰਾਂ ਵੱਲੋਂ ਮਾਸਟਰ ਤ੍ਰਿਲੋਚਨ ਦੀ ਨਿਰਦੇਸ਼ਨਾ ਹੇਠ ਖੇਡਿਆ ਗਿਆ। ਵਸਦੇ ਰਸਦੇ ਇੱਕ ਪਿੰਡ ਦੀ ਕਹਾਣੀ, ਸਾਧ ਦਾ ਆਗਮਨ, ਡੇਰੇ ਦੀ ਸਥਾਪਤੀ, ਸਾਧ ਦੀਆਂ ਕਰਤੂਤਾਂ, ਸਾਧ ਤੇ ਸਿਆਸੀ ਨੇਤਾਵਾਂ ਦਾ ਮਿਲਾਪ, ਤਰਕ ਅਤੇ ਸਾਧ ਦੀ ਟੱਕਰ ਤੇ ਅੰਤ ਵਿੱਚ ਤਰਕਸ਼ੀਲਤਾ ਦੀ ਜਿੱਤ ਨੂੰ ਦਰਸਾਉਂਦਾ ਨਾਟਕ ਬਹੁਤ ਸਫ਼ਲ ਰਿਹਾ। ਨਾਟਕ ਦੌਰਾਨ ਵਿਸ਼ਾਲ ਪੰਡਾਲ ਵਿੱਚ ਪਸਰੀ ਚੁੱਪ ਤੇ ਸਟੇਜ ਵੱਲ ਤੱਕਦੀਆਂ ਦਰਸ਼ਕਾਂ ਦੀਆਂ ਨੀਝ ਭਰੀਆਂ ਨਜ਼ਰਾਂ ਨਾਟਕ ਦੇ ਪ੍ਰਭਾਵ ਨੂੰ ਦਰਸਾਉਂਦੀਆਂ ਸਨ। ਨਾਲ ਹੀ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਆਗੂ ਪ੍ਰੋ. ਜਗਮੋਹਣ ਸਿੰਘ ਵੱਲੋਂ ਕੀਤੀ ਗਈ ਪ੍ਰਭਾਵਸ਼ਾਲੀ ਤਕਰੀਰ ਨੇ ਦੇਸ਼ ਲਈ ਜਾਨਾਂ ਵਾਰ ਗਏ ਅਮਰ ਸ਼ਹੀਦਾਂ ਨੂੰ ਯਾਦ ਕਰਦਿਆਂ ਤਰਕਸ਼ੀਲਤਾ ਨੂੰ ਅਪਨਾ ਕੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਸੱਦਾ ਦਿੱਤਾ। ਆਰਟ ਸੈਂਟਰ ਸਮਰਾਲਾ ਦੇ ਕਲਾਕਾਰਾਂ ਵੱਲੋਂ ਪੇਸ਼ ਕੀਤੀ ਗਈ ਕੋਰੀਓਗ੍ਰਾਫ਼ੀ 'ਧਰਤੀ ਪੰਜਾਬ ਦੀ' ਨੇ ਜਿੱਥੇ ਪੰਜਾਬ ਦੀ ਧਰਤੀ ਲਹੂ-ਲੁਹਾਣ ਕਰਨ ਤੇ ਇਸਦਾ ਮੁੱਲ ਵੱਟਣ ਵਾਲੇ ਦੰਭੀ ਸਿਆਸੀ ਆਗੂਆਂ 'ਤੇ ਉਂਗਲ ਰੱਖ ਕੇ ਦਰਸ਼ਕਾਂ ਦੀਆਂ ਅੱਖਾਂ ਨੂੰ ਨਮ ਕੀਤਾ। ਉਥੇ ਸੁਸਾਇਟੀ ਦੀ ਪਟਿਆਲਾ ਇਕਾਈ ਵੱਲੋਂ ਸਾਧਾਂ-ਸੰਤਾਂ ਦੀ ਖਸਲਤ ਬਿਆਨਦੀ ਕੋਰੀਓਗ੍ਰਾਫ਼ੀ 'ਬਾਬਾ ਵੈਦ ਰੋਗੀਆਂ ਦਾ' ਨੇ ਦਰਸ਼ਕਾਂ ਦਾ ਖੂਬ ਮਨੋਰੰਜਨ ਕੀਤਾ।

ਨਾਟਕ ਦੇ ਖੇਤਰ ਵਿੱਚ ਸਰਵਉੱਚ ਸਥਾਨ ਹਾਸਲ ਕਰਨ ਵਾਲੇ ਪ੍ਰਸਿੱਧ ਲੋਕ ਨਾਟਕਕਾਰ ਗੁਰਸ਼ਰਨ ਸਿੰਘ ਨੇ ਆਪਣੇ ਨਿਵੇਕਲੇ ਅੰਦਾਜ਼ ਵਿੱਚ ਤਰਕਸ਼ੀਲਾਂ ਵੱਲੋਂ ਸਮਾਜਿਕ ਵਿਕਾਸ ਵਿੱਚ ਪਾਏ ਜਾ ਰਹੇ ਉਸਾਰੂ ਯੋਗਦਾਨ ਦੀ ਭਰਪੂਰ ਸ਼ਲਾਘਾ ਕੀਤੀ। ਉਹਨਾਂ ਆਖਿਆ ਕਿ ਸਮੇਂ ਦੀ ਮੰਗ ਅਨੁਸਾਰ ਸਾਨੂੰ ਬਰਾਬਰੀ ਵਾਲਾ ਸਮਾਜ ਸਿਰਜਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ। ਅਜੋਕੀ ਨਿੱਘਰ ਰਹੀ ਸਿਆਸਤ ਤੇ ਕਟਾਖਸ਼ ਕਰਦਾ ਉਹਨਾਂ ਦਾ ਨਾਟਕ 'ਤੰਦੂਰ' ਉਨ੍ਹਾਂ ਦੀ ਸੱਚੋ-ਸੱਚ ਨਿਤਾਰਨ ਵਾਲੀ ਬੁਲੰਦ ਆਵਾਜ਼ ਤੇ ਲੋਕਾਂ ਪ੍ਰਤੀ ਪ੍ਰਤੀਬੱਧਤਾ ਨੂੰ ਪ੍ਰਗਟਾਉਂਦਾ ਸੀ। ਮੇਲੇ ਵਿੱਚ ਤਰਕਸ਼ੀਲਾਂ ਵੱਲੋਂ ਗਰਮ ਸੰਗਲਾਂ ਨੂੰ ਹੱਥਾਂ ਨਾਲ ਠੰਡਾ ਕਰਨਾ, ਚਲਦੇ ਰੇਡੀਓ ਨੂੰ ਹਵਾ 'ਚ ਗਾਇਬ ਕਰਨਾ, ਭਖਦੇ ਕੋਲਿਆਂ ਉਪਰ ਚੱਲਣਾ ਆਦਿ ਅਨੇਕਾਂ ਹੈਰਾਨ ਕਰ ਦੇਣ ਵਾਲੇ ਦਿਲਚਸਪ ਟ੍ਰਿਕ ਵਿਖਾਏ ਗਏ ਅਤੇ ਸਪੱਸ਼ਟ ਕੀਤਾ ਗਿਆ ਕਿ ਹਰ 'ਕਰਾਮਾਤ' ਪਿੱਛੇ ਕੋਈ ਨਾ ਕੋਈ ਚਲਾਕੀ ਜਾਂ

ਹੇਰਾਫੇਰੀ ਜ਼ਰੂਰ ਹੁੰਦੀ ਹੈ। ਚਾਹੇ ਇਹ ਕਰਾਮਾਤ ਦੰਭੀ ਸਾਈਂ ਬਾਬਾ ਕਰੇ ਜਾਂ ਕੋਈ ਸ਼ੰਕਰ ਜਾਦੂਗਰ। ਪ੍ਰੋਗਰਾਮ ਦੌਰਾਨ ਕੀਤੀ ਗਈ 'ਸਨਮਾਨ-ਰਸਮ' ਤਹਿਤ ਸੂਬਾ ਕਮੇਟੀ ਵੱਲੋਂ ਜਮਹੂਰੀ ਹੱਕਾਂ ਲਈ ਸੰਘਰਸ਼-ਸ਼ੀਲ ਤੇ ਜਾਣੀ ਪਹਿਚਾਣੀ ਸ਼ਖਸੀਅਤ ਪ੍ਰੋ. ਜਗਮੋਹਣ ਸਿੰਘ ਅਤੇ ਆਪਣੇ ਪਿੰਡ ਵਿੱਚ ਨਰੋਈਆਂ ਰਸਮਾਂ ਅਪਨਾਉਣ ਵਾਲੀ ਪਿੰਡ ਛੱਪੜੀ ਵਾਲਾ (ਜਲਾਲਾਬਾਦ ਪੱਛਮੀ) ਦੀ ਪੰਚਾਇਤ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਸਥਾਨਕ ਇਕਾਈ ਵੱਲੋਂ ਪੱਤਰਕਾਰ ਜਤਿੰਦਰ ਪੰਨੂ, ਡਾ. ਨਿਰਮਲ ਸਿੰਘ, ਮਦਨ ਵੀਰਾ, ਕਾਮਰੇਡ ਬਖਸ਼ੀ, ਬੀਬੀ ਇੰਦਰਜੀਤ ਮਾਹਿਲਪੁਰ, ਨਰਿੰਦਰ ਸਿੰਘ ਢਿੱਲੋਂ ਤੇ ਬਲਰਾਜ ਸਹੋਤਾ ਨੂੰ ਸਨਮਾਨਿਤ ਕੀਤਾ ਗਿਆ। ਸੁਸਾਇਟੀ ਦੇ ਸੂਬਾਈ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਵਹਿਮਾਂ, ਅੰਧਵਿਸ਼ਵਾਸਾਂ ਦਾ ਵਪਾਰ ਕਰਨ ਵਾਲੇ ਸਾਧਾਂ, ਸੰਤਾਂ ਤੇ ਇਹਨਾਂ ਦੇ ਜੋਟੀਦਾਰ ਸਿਆਸੀ ਨੇਤਾਵਾਂ ਦੀ ਅਸਲੀਅਤ ਦਸਦਿਆਂ ਤਰਕਸ਼ੀਲ ਵਿਚਾਰਾਂ ਨੂੰ ਹਰ ਦਹਿਲੀਜ਼ ਤੇ ਲਿਜਾ ਕੇ ਚੰਗੀ ਜ਼ਿੰਦਗੀ ਲਈ ਸੰਘਰਸ਼ ਕਰਨ ਦੀ ਪ੍ਰੇਰਨਾ ਦਿੱਤੀ। ਅਖੌਤੀ ਸੰਤਾਂ ਦੇ ਡੇਰਿਆਂ ਵਿੱਚ ਹੁੰਦੇ ਕੁਕਰਮਾਂ ਨੂੰ ਨੰਗਾ ਕਰਨ ਵਾਲਾ ਆਰਟ ਸੈਂਟਰ ਸਮਰਾਲਾ ਦਾ ਨਾਟਕ 'ਆਦਮਖੋਰ' ਤਰਕਸ਼ੀਲ ਮੇਲੇ ਦਾ ਸਿਖਰ ਸੀ। ਪੰਜਾਬ ਦੇ ਦੁਆਬਾ ਖੇਤਰ ਵਿੱਚ ਪਹਿਲੀ ਵਾਰ ਹੋਏ ਇਸ ਸੂਬਾ ਪੱਧਰ ਦੇ ਸਾਲਾਨਾ ਤਰਕਸ਼ੀਲ ਮੇਲੇ ਦੀ ਸਫਲਤਾ ਲਈ ਜਿੱਥੇ ਜੋਨ ਕਨਵੀਨਰ ਸ੍ਰੀ ਤੇਜਪਾਲ ਤੇ ਸਮੁੱਚੀ ਸੂਬਾ ਅਗਜ਼ੈਕਟਿਵ ਕਮੇਟੀ ਨੇ ਸਰਗਰਮ ਭੂਮਿਕਾ ਨਿਭਾਈ 'ਉੱਥੇ ਇਸ ਖੇਤਰ ਦੇ ਵਿਦੇਸ਼ੀਂ ਵਸਦੇ ਤਰਕਸ਼ੀਲ ਸਮਰਥਕਾਂ ਨੇ ਆਰਥਿਕ ਪੱਖੋਂ ਭਰਵਾਂ ਯੋਗਦਾਨ ਪਾਇਆ। ਮੇਲੇ 'ਚ ਸੂਬਾ ਪੱਧਰ ਦੇ ਤਰਕਸ਼ੀਲ ਆਗੂ ਸਰਵ ਸ੍ਰੀ ਰਾਜਿੰਦਰ ਭਦੌੜ, ਐਡਵੋਕੇਟ ਅਵਤਾਰ ਗੋਂਦਾਰਾ, ਡਾ. ਰਾਜਿੰਦਰਪਾਲ (ਮੁੱਖ ਸੰਪਾਦਕ 'ਤਰਕਸ਼ੀਲ'), ਮਾਸਟਰ ਪਰਮਵੇਦ, ਪ੍ਰੋ. ਸੁਖਵੰਤ ਸਿੰਘ, ਅਜੀਤ ਪ੍ਰਦੇਸੀ, ਸਤਪਾਲ ਸਲੋਹ, ਦਲਬੀਰ ਕਟਾਣੀ ਕਲਾਂ ਨੇ ਵਿਸ਼ੇਸ਼ ਰੂਪ 'ਚ ਸ਼ਿਰਕਤ ਕੀਤੀ। ਮੇਲੇ ਵਿੱਚ ਪੰਜਾਬ ਦੇ ਕੋਨੇ-ਕੋਨੇ ਤੋਂ ਪਹੁੰਚੀਆਂ ਤਰਕਸ਼ੀਲ ਇਕਾਈਆਂ ਦਾ ਸਰਗਰਮ ਉਤਸ਼ਾਹ ਤੇ ਪੰਡਾਲ 'ਚ ਦਰਸ਼ਕਾਂ ਦਾ ਵਿਸ਼ਾਲ ਇਕੱਠ ਤਰਕਸ਼ੀਲ ਲਹਿਰ ਦੀ ਹਰਮਨਪਿਆਰਤਾ ਦੀ ਸ਼ਾਹਦੀ ਭਰਦਾ ਸੀ। ਯਾਦਗਾਰੀ ਤੇ ਸਫ਼ਲ ਤਰਕਸ਼ੀਲ ਮੇਲੇ ਦੇ ਸ਼ਾਨਦਾਰ ਪ੍ਰਬੰਧ ਲਈ ਸਥਾਨਕ ਇਕਾਈ ਅੱਡਾ ਸਰਾਂ (ਕੰਧਾਲਾ ਜੱਟਾਂ) ਦੇ ਸਮੁੱਚੇ ਮੈਂਬਰਾਂ ਦੀ ਭੂਮਿਕਾ ਸਰਾਹੁਣਯੋਗ ਰਹੀ। ਸਮੁੱਚੇ ਪ੍ਰੋਗਰਾਮ ਦੌਰਾਨ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਸੂਬਾ ਸਕੱਤਰ ਅਸ਼ੋਕ ਕੁਮਾਰ ਤੇ ਸਥਾਨਕ ਆਗੂ ਨਰਿੰਦਰ ਸਿੰਘ ਨੇ ਨਿਭਾਈ।

**ਝਲਕੀਆਂ :**

ਮੇਲੇ ਵਿੱਚ ਸ਼ਮੂਲੀਅਤ ਕਰਨ ਲਈ ਪੰਜਾਬ ਦੇ ਕੋਨੇ ਕੋਨੇ ਤੋਂ ਤਰਕਸ਼ੀਲ ਇਕਾਈਆਂ ਦੇ ਵਹੀਕਲ ਸਵੇਰੇ 10 ਵਜੇ ਤੋਂ ਲੈ ਕੇ ਸ਼ਾਮ 3 ਵਜੇ ਤੱਕ ਆਉਂਦੇ ਰਹੇ। ਅਬੋਹਰ ਤੋਂ ਲੈ ਕੇ ਮੁਹਾਲੀ ਤੱਕ ਦੇ ਯੂਨਿਟ ਮੇਲੇ ਵਿੱਚ ਪੂਰੇ ਉਤਸ਼ਾਹ ਨਾਲ ਸ਼ਾਮਲ ਹੋਏ। ਤਰਕਸ਼ੀਲਾਂ ਦੀ ਇਸ ਸਰਗਰਮ ਸ਼ਮੂਲੀਅਤ ਦਾ ਪ੍ਰਭਾਵ ਇਸ ਖੇਤਰ ਦੇ ਲੋਕਾਂ, ਪ੍ਰਬੰਧਕਾਂ ਤੇ ਪੰਡਾਲ ਅੰਦਰ ਵੇਖਿਆਂ ਹੀ ਬਣਦਾ ਸੀ।

ਮੇਲੇ 'ਚ ਸ਼ਾਮਲ ਅੱਡਾਂ ਸਰਾਂ ਦੇ ਇੱਕ ਦੁਕਾਨਦਾਰ ਦਾ ਕਹਿਣਾ ਸੀ, "ਸਾਰਾ ਪ੍ਰੋਗਰਾਮ ਵੇਖ ਕੇ ਤੇ ਵੱਖ ਵੱਖ ਥਾਵਾਂ ਤੋਂ ਪਹੁੰਚੇ ਤਰਕਸ਼ੀਲਾਂ ਦਾ ਉਤਸ਼ਾਹ ਵੇਖਕੇ ਜਾਪਦਾ ਹੈ ਤਰਕਸ਼ੀਲ ਆਉਣ ਵਾਲੇ ਸਮੇਂ ਵਿੱਚ ਸਮਾਜ ਲਈ ਬਹਤ ਕੁਝ ਚੰਗਾ ਕਰਨਗੇ।"

ਨੇੜਲੇ ਪਿੰਡ ਤੋਂ ਆਈ ਇੱਕ ਅਧਿਆਪਕਾ ਨੇ ਦੱਸਿਆ ਕਿ ਉਸਨੇ ਜਿੰਦਗੀ ਵਿੱਚ ਏਨਾ ਚੰਗਾ ਪ੍ਰੋਗਰਾਮ ਪਹਿਲੀ ਵਾਰ ਵੇਖਿਆ ਹੈ। ਉਸਨੇ ਆਖਿਆ ਕਿ ਉਹ ਬਹੁਤ ਕੁਝ ਸਿੱਖ ਕੇ ਚੱਲੀ ਹੈ, ਜਿਹੜਾ ਉਹ ਅਗਾਂਹ ਜਾਕੇ ਬੱਚਿਆਂ ਨੂੰ ਦੱਸੇਗੀ। ਉਸਨੇ ਮਾਣ ਨਾਲ ਆਖਿਆ, "ਪਹਿਲਾਂ ਮੈਂ ਤਰਕਸ਼ੀਲਾਂ ਦਾ ਨਾਮ ਹੀ ਸੁਣਿਆ ਸੀ, ਅੱਜ ਤਰਕਸ਼ੀਲਾਂ ਦੇ ਕੰਮ ਵੇਖ ਕੇ ਬਹੁਤ ਪ੍ਰਭਾਵਿਤ ਹੋਈ ਹਾਂ।"

ਮੇਲੇ ਨੂੰ ਅੱਧ-ਵਿਚਾਲੇ ਛੱਡ ਕੇ ਜਾ ਰਹੇ ਕਿਸਾਨਾਂ/ਮਜ਼ਦੂਰਾਂ ਨੂੰ ਜਦ ਮੈਂ ਜਾਣ ਦਾ ਕਾਰਣ ਪੁੱਛਿਆ ਤਾਂ ਉਹਨਾਂ ਦੱਸਿਆ ਕਿ ਜਾਣ ਨੂੰ ਦਿਲ ਤੇ ਨਹੀਂ ਕਰਦਾ ਪਰ ਖੇਤ ਬਹੁਤ ਕੰਮ ਪਿਆ ਹੈ। ਮੇਰੇ ਇਹ ਕਹਿਣ ਤੇ ਕਿ 'ਅਜਿਹੇ ਮੇਲੇ ਕਿਹੜਾ ਰੋਜ਼ ਰੋਜ਼ ਹੋਣੇ ਨੇ, ਕੰਮ ਤਾਂ ਸਾਰੀ ਉਮਰ ਹੀ ਕਰਨੇ ਨੇ।' ਉਹ ਆਪਣੇ ਅੱਧੇ ਤੋਂ ਜਿਆਦਾ ਸਾਥੀਆਂ ਨੂੰ ਮੇਲੇ ਵਿੱਚ ਛੱਡ ਕੇ ਆਖ ਗਏ, "ਤੁਸੀਂ ਮੇਲੇ ਦਾ ਆਨੰਦ ਮਾਣੋ, ਅਸੀਂ ਖੇਤੋਂ ਹੁਣੇ ਕੰਮ ਨਿਬੇੜ ਕੇ ਮੁੜਦੇ ਹਾਂ।"

ਮੇਲੇ 'ਚ ਡਿਊਟੀ ਦੇ ਰਹੇ ਇੱਕ ਹੌਲਦਾਰ ਨੂੰ ਜਦ ਮੈਂ ਪੁੱਛਿਆ ਕਿ ਤੁਸੀਂ ਪ੍ਰੋਗਰਾਮ ਬਾਰੇ ਕੀ ਕਹਿਣਾ ਚਾਹੋਗੇ ਤਾਂ ਉਹ ਏ. ਐਸ. ਆਈ. ਨੂੰ ਮੇਰੇ ਕੋਲ ਲੈ ਆਇਆ। ਹੌਲਦਾਰ ਨੇ ਆਪਣੇ ਅਫ਼ਸਰ ਨੂੰ ਆਖਿਆ ਕਿ ਇਹ ਪੱਤਰਕਾਰ ਕੁਝ ਪੁੱਛਣਾ ਚਾਹੁੰਦਾ ਹੈ। ਮੈਂ ਫਿਰ ਉਸ ਅਧਿਕਾਰੀ ਨੂੰ ਪੁੱਛਿਆ ਕਿ ਤੁਸੀਂ ਤਰਕਸ਼ੀਲ ਮੇਲੇ ਬਾਰੇ ਇਹ ਦੱਸੋ ਕਿ ਇਹ ਬਾਕੀ ਮੇਲਿਆਂ ਤੋਂ ਕਿਸ ਤਰ੍ਹਾਂ ਵੱਖਰਾ ਹੈ ਤਾਂ ਉਸਨੇ ਆਖਿਆ, "ਸਾਨੂੰ ਕੁਸ਼ ਨਹੀਂ ਪਤਾ, ਅਸੀਂ ਸਰਕਾਰੀ ਮੁਲਾਜ਼ਮ ਹਾਂ।" ਜਦ ਮੈਂ ਉਸਤੋਂ ਦੂਹਰਾ ਕੇ ਪੁੱਛਿਆ ਕਿ ਤੁਹਾਨੂੰ ਦੱਸਣ ਵਿੱਚ ਕੀ ਇਤਰਾਜ਼ ਹੈ, ਆਦਮੀ ਦੀ ਕੋਈ ਸੋਚ ਵੀ ਹੁੰਦੀ ਹੈ ਤਾਂ ਉਸਨੇ ਹੱਥ ਜੋੜ ਕੇ ਆਖਿਆ, "ਸਾਨੂੰ ਪ੍ਰੋਗਰਾਮ ਦੇ ਚੰਗੇ ਮਾੜੇ ਹੋਣ ਦਾ ਕੁਝ ਨਹੀਂ ਪਤਾ, ਨਾ ਹੀ ਸਾਡੀ ਕੋਈ ਸੋਚ ਹੈ। ਅਸੀਂ ਤਾਂ ਸਰਕਾਰੀ ਨੌਕਰੀ ਕਰਨੀ ਹੈ।" ਉਸਨੇ ਮੈਨੂੰ ਇਹ ਗੱਲ ਨਾ ਲਿਖਣ ਦੀ ਹਦਾਇਤ ਕੀਤੀ। ਪਰ ਬੁੱਕ ਸਟਾਲ ਤੇ ਮਿਲੇ ਰੇਲਵੇ ਪੁਲਿਸ ਦੇ ਇੱਕ ਸਿਪਾਹੀ ਦਾ ਹੁੰਗਾਰਾ ਉਤਸ਼ਾਹਜਨਕ ਸੀ। ਉਸਨੇ ਤਰਕਸ਼ੀਲ ਲਹਿਰ ਦੀ ਪ੍ਰਸੰਸਾ ਕਰਦਿਆਂ ਮੇਲੇ ਨੂੰ ਯਾਦਗਾਰੀ ਦੱਸਿਆ।



## ਸਰਗਰਮੀਆਂ

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਸਰਗਰਮੀਆਂ ਦਾ ਫੈਲਾਅ ਹੋਣ ਨਾਲ ਪਿਛਲੇ ਸਮੇਂ ਵਿੱਚ ਮੈਗਜ਼ੀਨ ਦਾ ਕਾਫ਼ੀ ਸਥਾਨ ਇਕਾਈਆਂ ਵਲੋਂ ਭੇਜੀਆਂ ਜਾਂਦੀਆਂ ਸਰਗਰਮੀ ਰਿਪੋਰਟਾਂ ਛਾਪਣ ਵਿੱਚ ਖਰਚ ਹੋ ਰਿਹਾ ਸੀ। ਸੋ ਸੰਪਾਦਕੀ ਬੋਰਡ ਵਲੋਂ ਫੈਸਲਾ ਕੀਤਾ ਗਿਆ. ਹੈ ਕਿ ਸਰਗਰਮੀ ਰਿਪੋਰਟਾਂ ਨੂੰ ਸੰਖੇਪ ਰੂਪ ਵਿੱਚ ਛਾਪਿਆ ਜਾਵੇ। ਸੋ ਅੱਗੇ ਤੋਂ ਇਕਾਈਆਂ ਦੇ ਪ੍ਰੈਸ ਸਕੱਤਰ, ਰਿਪੋਰਟ ਭੇਜਣ ਵੇਲੇ ਨਿਮਨਲਿਖਤ ਵੇਰਵੇ ਹੀ ਭੇਜਣ :

(1) ਸਟੇਜ ਪ੍ਰੋਗਰਾਮ ਦੀਆਂ ਵੰਨਗੀਆਂ (2) ਨਾਟਕ ਟੀਮ, ਮੈਜਿਕ ਟੀਮ ਅਤੇ ਹੋਰ ਕਲਾਕਾਰਾਂ ਦੇ ਨਾਮ
(3) ਪ੍ਰੋਗਰਾਮ ਨੂੰ ਸਫ਼ਲ ਬਣਾਉਣ ਵਾਲੇ ਮੁੱਖ ਕਾਰਕੁਨਾਂ ਦੇ ਨਾਮ (4) ਮਿਤੀ, ਸਮਾਂ ਅਤੇ ਸਥਾਨ
(5) ਇਕੱਠ ਦੀ ਗਿਣਤੀ ਅਤੇ ਵਿਸ਼ੇਸ਼ ਪ੍ਰਭਾਵ (6) ਸਹਿਯੋਗੀ ਵਿਅਕਤੀ ਜਾਂ ਸੰਸਥਾ ਦਾ ਨਾਮ

*ਇਕਾਈ ਮੁਕਤਸਰ-ਲੱਖੇਵਾਲੀ :*

**(ੳ) ਮੈਜਿਕ ਸ਼ੋਅ ਦਾ ਪ੍ਰੋਗਰਾਮ**

ਮਿਤੀ 9-3-97 ਸਥਾਨ : ਚੱਕ ਗਿਲਜੇ ਵਾਲਾ
ਸਹਿਯੋਗ : ਸੱਭਿਆਚਾਰਕ ਮੰਚ, ਚੱਕ ਗਿਲਜੇਵਾਲਾ
ਪੇਸ਼ਕਾਰੀ : ਰਾਮ ਸਵਰਨ ਤੇ ਦਿਲਬੀਰ

**(ਅ) ਸ਼ਹੀਦ ਭਗਤ ਸਿੰਘ ਚੇਤਨਾ ਕਾਫ਼ਲਾ**

ਮਿਤੀ : 23-3-97
ਸਥਾਨ : ਨੁਕੇਰੀਆਂ, ਮੰਡੀ ਲੱਖੇਵਾਲੀ ਤੇ ਪਿੰਡ ਲੱਖੇਵਾਲੀ
ਪ੍ਰੋਗਰਾਮ : ਨਾਟਕ - ਸਮਾਜ, ਇੱਕ ਰਮਾਇਣ ਹੋਰ
ਵੱਲੋਂ : ਕਮਲਾ ਕਲਾ ਮੰਚ, ਮੁਕਤਸਰ
ਜਾਦੂ ਦੇ ਸ਼ੋਅ : ਦਿਲਬੀਰ, ਮਿਲਖ ਰਾਜ, ਅਸ਼ੋਕ ਕੁਮਾਰ
ਤਕਰੀਰਾਂ : ਐਡਵੋਕੇਟ ਗੁਰਤੇਜ ਸਿੰਘ, ਰਾਮ ਸਵਰਨ
ਵਿਸ਼ੇਸ਼ ਪ੍ਰਭਾਵ : ਸ਼ਹੀਦ ਭਗਤ ਸਿੰਘ ਦੀ ਤਰਕਸ਼ੀਲ ਸੋਚ ਤੇ ਸਮੁੱਚੇ ਪ੍ਰੋਗਰਾਮ ਨੇ ਲੋਕ ਮਨਾਂ ਨੂੰ ਟੁੰਬਿਆ।

**(ੲ) ਤਰਕਸ਼ੀਲ ਸੱਭਿਆਚਾਰਕ ਪ੍ਰੋਗਰਾਮ**

ਮਿਤੀ 31-3-97 ਸਥਾਨ : ਪਿੰਡ ਵਣ ਵਾਲਾ
ਲੋਕ ਕਲਾ ਮੰਚ ਮਾਛੀਵਾੜਾ ਵੱਲੋਂ ਨਾਟਕ : .ਤੇ ਦੇਵ ਪੁਰਸ਼ ਹਾਰ ਗਏ,ਇਨਕਲਾਬ ਜਿੰਦਾਬਾਦ ਅਤੇ ਚਾਨਣ ਦੇ ਵਣਜਾਰੇ
ਕੋਰੀਓਗ੍ਰਾਫ਼ੀਆਂ : ਧੀ ਦੀ ਪੁਕਾਰ, ਲੀਡਰ ਬਣਜਾ ਯਾਰ, ਧਰਤੀ ਪੰਜਾਬ ਦੀ। ਨਿਰਦੇਸ਼ਨਾ : ਮਾਸਟਰ ਨਛੱਤਰ ਸਿੰਘ
ਮੈਜਿਕ ਸ਼ੋਅ : ਮਿਲਖਾ ਸਿੰਘ ਆਜ਼ਾਦ
ਤਕਰੀਰ : ਰਾਮ ਸਵਰਨ ਸਿੰਘ
ਸਹਿਯੋਗ : ਮੰਡੀ ਲਾਧੂਕਾ ਇਕਾਈ ਤੇ ਮੇਲਾ ਪ੍ਰਬੰਧਕ ਕਮੇਟੀ ਵਣ ਵਾਲਾ (ਫਾਜ਼ਿਲਕਾ)

*ਇਕਾਈ ਧੂਰੀ :*

**ਤਰਕਸ਼ੀਲ ਨਾਟਕ ਮੇਲੇ**

(ੳ) ਸਥਾਨ : ਪਿੰਡ ਮੀਮਸਾ
ਪ੍ਰੋਗਰਾਮ : ਨਾਟਕ 'ਸਾੜ੍ਹਸਤੀ' ਤੇ 'ਚਾਨਣ ਦੇ ਵਣਜਾਰੇ'
ਕੋਰੀਓਗ੍ਰਾਫ਼ੀ : 'ਮੈਂ· ਧਰਤੀ ਪੰਜਾਬ ਦੀ'
ਤਕਰੀਰ : ਰਾਜਿੰਦਰ ਭਦੌੜ
ਸਹਿਯੋਗ : ਸ਼ਹੀਦ ਭਗਤ ਸਿੰਘ ਕਲੱਬ ਮੀਮਸਾ ਅਤੇ ਗ੍ਰਾਮ ਪੰਚਾਇਤ ਮੀਮਸਾ।

(ਅ) ਸਥਾਨ : ਪਿੰਡ ਸਮੁੰਦਗੜ੍ਹ ਛੰਨਾ
ਪ੍ਰੋਗਰਾਮ : ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ
ਤਕਰੀਰ ਅਤੇ ਜਾਦੂ ਦੇ ਟ੍ਰਿਕ : ਸੁਖਦੇਵ ਧੂਰੀ, ਰਤਨ ਸਿੰਘ ਅਤੇ ਮਨਜੀਤ ਸਿੰਘ
ਸਹਿਯੋਗ : ਯੂਥ ਕਲੱਬ ਸਮੁੰਦਗੜ੍ਹ ਛੰਨਾ
(ਉਪਰੋਕਤ ਦੋਹਵਾਂ ਪ੍ਰੋਗਰਾਮਾਂ ਦੇ ਸਬੰਧ ਵਿੱਚ ਸੁਖਦੇਵ ਧੂਰੀ ਅਤੇ ਸੱਤਪਾਲ ਵੱਲੋਂ ਨੇੜਲੇ ਪਿੰਡਾਂ ਵਿੱਚ ਅੱਖਾਂ 'ਤੇ ਪੱਟੀ ਬੰਨ੍ਹਕੇ ਮੋਟਰਸਾਈਕਲ ਚਲਾਇਆ ਗਿਆ।)

(ੲ) ਸਥਾਨ : ਪਿੰਡ ਬਾਠਾਂ
ਪ੍ਰੋਗਰਾਮ : ਨਵ-ਚੇਤਨਾ ਮੰਚ ਕੁਠਾਲਾ ਅਤੇ ਕਲਾ ਮੰਚ ਬੇਗੋਵਾਲ ਵੱਲੋਂ ਨਾਟਕ
ਤਕਰੀਰ ਤੇ ਜਾਦੂ ਦੇ ਟ੍ਰਿਕ : ਸੁਖਦੇਵ ਧੂਰੀ ਤੇ ਰਤਨ ਸਿੰਘ
ਪ੍ਰਬੰਧਕ : ਗ੍ਰਾਮ ਪੰਚਾਇਤ ਬਾਠਾਂ

*ਰਿਪੋਰਟ : ਲਖਵਿੰਦਰ ਪਾਲ ਧੂਰੀ*

*ਇਕਾਈ ਸ਼ਾਹਕੋਟ*

ਸਥਾਨ : ਪਿੰਡ ਕਾਹਲਵਾਂ ਮਿਤੀ : 9-2-97
ਪ੍ਰੋਗਰਾਮ : ਆਰਟ ਸੈਂਟਰ ਸਮਰਾਲਾ ਵਲੋਂ ਨਾਟਕ 'ਦੇਵ ਪੁਰਸ਼ ਹਾਰ ਗਏ', 'ਸਾੜ੍ਹਸਤੀ' ਅਤੇ ਕੋਰੀਓਗ੍ਰਾਫ਼ੀਆਂ।
ਗੀਤ : ਮੋਹਣ ਮੋਤੀ ਤਕਰੀਰ : ਰਾਜਿੰਦਰ ਭਦੌੜ
ਜਾਦੂ ਦੇ ਟ੍ਰਿਕ ਅਤੇ ਮਘਦੇ ਕੋਲਿਆਂ ਤੇ ਚੱਲਣਾ : ਇਕਾਈ ਸ਼ਾਹਕੋਟ ਦੇ ਕਾਰਕੁੰਨ
ਸਟੇਜ ਸਕੱਤਰ : ਜਸਵੀਰ ਸਿੰਘ
ਪ੍ਰਬੰਧਕ : ਸ਼ਹੀਦ ਭਗਤ ਸਿੰਘ ਨੌਜਵਾਨ ਸਭਾ ਦੋਨਾ

ਮੇਲੇ ਤੋਂ ਪਹਿਲਾਂ ਤਰਕਸ਼ੀਲ ਕਾਰਕੁਨਾਂ ਅਮਰ ਜੋਤੀ

ਅਤੇ ਨਵਪ੍ਰੀਤ ਬੱਲੀ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਕਾਹਲਵਾਂ, ਸਿਧਵਾਂ, ਕੁਲਾਰਾਂ ਅਤੇ ਮਾਛੀਪਾਲ ਪਿੰਡਾਂ ਵਿਖੇ ਸਕੂਟਰਾਂ ਤੇ ਗੇੜਾ ਕੱਢਿਆ ਗਿਆ।

*ਰਿਪੋਰਟ : ਗਿਆਨ ਸੈਦਪੁਰੀ*

*ਇਕਾਈ : ਲੁਧਿਆਣਾ*

**(ੳ) ਸਕੂਲਾਂ ਅਤੇ ਕਾਲਜਾਂ ਵਿੱਚ ਜਾਦੂ ਦੇ ਟ੍ਰਿਕ ਅਤੇ ਤਰਕਸ਼ੀਲ ਭਾਸ਼ਨ**

ਸਕੂਲ : 1. ਦਾਦ 2. ਸਨੇਤ 3. ਜਵੱਦੀ 4. ਫੁਲਾਂਵਾਲਾ 5. ਖਾਲਸਾ ਕਾਲਜ ਗੜ੍ਹਦੀਵਾਲ

ਭਾਗ ਲੈਣ ਵਾਲੇ ਮੈਂਬਰ : ਸਰਵ ਸ੍ਰੀ ਜਸਵੰਤ ਜੀਰਖ, ਨਿਰਮਲ ਸਿੰਘ, ਪ੍ਰਕਾਸ਼ ਸਿੰਘ ਸਨੇਤ, ਮਾਸਟਰ ਭਜਨ ਸਿੰਘ, ਰਾਜਿੰਦਰ ਜੰਡਿਆਲੀ, ਜਸਵੰਤ ਬਿੱਲੂ

**(ਅ) ਨੁੱਕਰ ਨਾਟਕ-'ਟੋਆ' ਅਤੇ 'ਖੱਪਰ ਖਾਲੀ ਹੈ'**

ਸਥਾਨ - ਰੋਜ ਗਾਰਡਨ, ਲੁਧਿਆਣਾ

ਵਲੋਂ - ਸ਼ਮਸ਼ੇਰ ਨੂਰਪੁਰੀ ਦੀ ਨਿਰਦੇਸ਼ਨਾ ਹੇਠ ਸੁਧਾਰ ਇਕਾਈ

*ਰਿਪੋਰਟ : ਜਸਵੰਤ ਜੀਰਖ*

## ਟਰੇਨਿੰਗ ਕੈਂਪ

*ਇਕਾਈ : ਖੰਨਾ* ਮਿਤੀ : 22.2.97

ਬੁਲਾਰੇ : ਰਾਜਿੰਦਰ ਪਾਲ ਸਿੰਘ ਅਤੇ ਸੱਤਪਾਲ ਸਲੋਹ

*ਇਕਾਈ : ਪਾਤੜਾਂ* ਮਿਤੀ : 9.3.97

ਬੁਲਾਰੇ : ਸ੍ਰੀ ਸੁਖਵੰਤ ਸਿੰਘ, ਮਾਸਟਰ ਪਰਮਵੇਦ, ਡਾ. ਰਾਜਿੰਦਰਪਾਲ ਸਿੰਘ

## ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ

*ਇਕਾਈ : ਮੁਹਾਲੀ* ਸਥਾਨ : ਸੈਕਟਰ-17 ਚੰਡੀਗੜ੍ਹ

ਮੈਜਿਕ ਟ੍ਰਿਕ : ਉੱਜਲ ਸਿੰਘ ਅਤੇ ਕੁਲਵਿੰਦਰ ਸਿੰਘ

ਤਕਰੀਰ : ਜਸਵੰਤ ਸਿੰਘ

ਇਹ ਪ੍ਰੋਗਰਾਮ ਸ਼ੇਖ ਫਰੀਦ ਬਲੱਡ ਡੋਨਰਜ਼ ਕੌਂਸਲ ਚੰਡੀਗੜ੍ਹ ਵੱਲੋਂ ਲਾਏ ਗਏ ਖੂਨਦਾਨ ਕੈਂਪ ਦੇ ਮੌਕੇ ਤੇ ਆਯੋਜਿਤ ਕੀਤਾ ਗਿਆ।

***ਰਿਪੋਰਟ : ਪਰਮਿੰਦਰ ਸਿੰਘ***

*ਇਕਾਈ : ਬਰੇਟਾ*

## ਸੱਭਿਆਚਾਰਕ ਪ੍ਰੋਗਰਾਮਾਂ ਵਿੱਚ ਸ਼ਮੂਲੀਅਤ

ਮਿਤੀ 26.2.97 ਸਥਾਨ : ਮੁੰਡੇਰ

ਮਿਤੀ 11.3.97 ਸਥਾਨ : ਖੁਡਾਲ

ਮਿਤੀ 11.3.97 ਸਥਾਨ : ਸੰਗਤਪੁਰਾ

ਤਕਰੀਰਾਂ ਅਤੇ ਜਾਦੂ ਟ੍ਰਿਕਾਂ ਦਾ ਪ੍ਰੋਗਰਾਮ ਪੇਸ਼ ਕਰਨ ਵਾਲੇ ਮੈਂਬਰ - ਦਰਸ਼ਨ ਕੁਮਾਰ (ਪ੍ਰਧਾਨ), ਅਸ਼ਵਨੀ (ਮੀਤ ਪ੍ਰਧਾਨ) ਅਤੇ ਹਰਬੰਸ ਲਾਲ

## ਤਰਕਸ਼ੀਲ ਮੇਲਾ

*ਇਕਾਈ ਸੁਧਾਰ*

ਸਥਾਨ - ਪਿੰਡ ਗੁਜਰਵਾਲ ਮਿਤੀ : 30-3-97

ਪ੍ਰੋਗਰਾਮ : ਗੁਰਸ਼ਰਨ ਸਿੰਘ ਵਲੋਂ ਨਾਟਕ 'ਸਮਾਜ', ਚੇਤਨਾ ਕਲਾ ਮੰਚ ਚਮਕੌਰ ਸਾਹਿਬ ਵੱਲੋਂ ਨਾਟਕ 'ਮਿੱਟੀ ਰੁਦਨ ਕਰੇ ਅਤੇ ਜਦੋਂ ਮੈਂ ਇੱਕ ਔਰਤ ਹੁੰਦੀ ਹਾਂ', ਕੋਰੀਓਗ੍ਰਾਫੀ 'ਧੀ ਦੀ ਪੁਕਾਰ' ਅਤੇ ਸਿਰਜਣਾ ਆਰਟ ਗਰੁੱਪ ਵੱਲੋਂ ਸਮਸ਼ੇਰ ਨੂਰਪੁਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਖੱਪਰ ਖਾਲੀ ਹੈ'

ਤਕਰੀਰ : ਅਸ਼ੋਕ ਕੁਮਾਰ, ਜ. ਸਕੱਤਰ, ਤ. ਸ. ਪੰਜਾਬ

ਉਦਘਾਟਨ : ਸ੍ਰੀ ਸੁਰਜੀਤ ਸਿੰਘ ਵਾਈਸ ਚੇਅਰਮੈਨ, ਮਿਲਕ ਪਲਾਂਟ ਲੁਧਿਆਣਾ।

ਜਾਦੂ ਦੇ ਟ੍ਰਿਕ : ਸ੍ਰੀ ਜਸਵੰਤ ਜੀਰਖ ਅਤੇ ਨਿਰਮਲ ਸਿੰਘ

ਸਟੇਜ ਦੀ ਕਾਰਵਾਈ : ਉਘੇ ਸਮਾਜ ਸੇਵੀ ਸ੍ਰੀ ਰਾਮ ਪ੍ਰਸ਼ਾਦ ਜੀ ਨੇ ਚਲਾਈ।

ਸ੍ਰੀ ਅਮਰਜੀਤ ਸਿੰਘ ਗਰੇਵਾਲ ਅਤੇ ਚਰਨਜੀਤ ਸਿੰਘ ਗਰੇਵਾਲ ਨੇ ਗੁਰਸ਼ਰਨ ਭਾਅ ਜੀ ਨੂੰ ਅਤੇ ਅਸ਼ੋਕ ਜੀ ਨੂੰ ਜੈਲਦਾਰ ਜਗਪਾਲ ਸਿੰਘ ਅਤੇ ਮਾਸਟਰ ਬਲਜੀਤ ਸਿੰਘ ਨੇ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ।

ਪ੍ਰਬੰਧ/ਸਹਿਯੋਗ : ਮੇਲਾ ਕਮੇਟੀ ਗੁਜਰਵਾਲ

ਮੇਲੇ ਦੀ ਤਿਆਰੀ ਅਤੇ ਪ੍ਰਚਾਰ ਵਜੋਂ ਸਿਰਜਣਾ ਆਰਟ ਗਰੁੱਪ ਨੂਰਪੁਰਾ ਵਲੋਂ ਫੱਲੇਵਾਲ, ਕਾਲਖ, ਮਹਿਮਾ ਸਿੰਘ ਵਾਲਾ, ਲੋਹਗੜ੍ਹ, ਬੱਲੋਵਾਲ ਵਿਖੇ ਨੁਕੜ ਨਾਟਕ ਖੇਡੇ ਗਏ ਅਤੇ ਸੁਖਵਿੰਦਰ ਚੀਦਾ ਅਤੇ ਸੁਖਵਿੰਦਰ ਸਿੰਘ ਲੀਲ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਅਤੇ ਸਕੂਟਰ ਚਲਾਏ।

*ਇਕਾਈ ਬਰਨਾਲਾ*

(ੳ) ਸਥਾਨ : ਪਿੰਡ ਢੀਂਡਸਾ ਅਤੇ ਪਿੰਡ ਬਦਰਾ

ਮੈਜਿਕ ਟ੍ਰਿਕ ਅਤੇ ਤਕਰੀਰਾਂ : ਸੁਖਦੇਵ ਸਿੰਘ ਅਤੇ ਬਿੰਦਰ ਧਨੌਲਾ।

ਸਹਿਯੋਗ : ਸ਼ੇਰੇ ਪੰਜਾਬ ਯੂਥ ਕਲੱਬ ਢੀਂਡਸਾ।

(ਅ) ਇਕਾਈ ਵਲੋਂ ਮਿਤੀ 23-3-97 ਨੂੰ ਭਗਤ ਸਿੰਘ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਤਰਕਸ਼ੀਲ ਕਾਫ਼ਲਾ, ਪ੍ਰਧਾਨ ਪ੍ਰਸ਼ੋਤਮ ਬੱਲੀ ਦੀ ਅਗਵਾਈ ਵਿੱਚ ਤੋਰਿਆ ਗਿਆ ਜੋ ਫਰਵਾਹੀ, ਰਾਜਗੜ੍ਹ, ਉੱਪਲੀ, ਕੱਟੂ, ਦਾਨਾਗੜ੍ਹ ਪਿੰਡਾਂ ਵਿੱਚੋਂ ਹੁੰਦਾ ਹੋਇਆ ਵਾਪਸ ਬਰਨਾਲਾ ਪਹੁੰਚਿਆ। ਇਸ ਦੌਰਾਨ ਸ੍ਰੀ ਸੁਖਵੰਤ ਸਿੰਘ ਮੀਤ ਪ੍ਰਧਾਨ ਤ. ਸ. ਪੰਜਾਬ ਅਤੇ ਸ੍ਰੀ ਬਲਵਿੰਦਰ ਸਿੰਘ ਪ੍ਰੈਸ ਸਕੱਤਰ ਤ. ਸ. ਪੰਜਾਬ ਨੇ ਵੱਖ ਵੱਖ ਥਾਵਾਂ ਤੇ ਭਾਵਪੂਰਤ ਤਕਰੀਰਾਂ ਕੀਤੀਆਂ ਅਤੇ ਸ੍ਰੀ ਸੁਖਦੇਵ



ਸਿੰਘ ਅਤੇ ਬਿੰਦਰ ਧਨੌਲਾ ਨੇ ਮੈਜਿਕ ਟ੍ਰਿਕ ਦਿਖਾਏ। ਮੰਚ ਸੰਚਾਲਨ ਮਹਿੰਦਰ ਸਿੰਘ ਨੇ ਕੀਤਾ। ਸ੍ਰੀ ਕੁਲਵੰਤ ਸਿੰਘ ਠੀਕਰੀਵਾਲਾ ਅਤੇ ਸ੍ਰੀ ਗੁਰਬਚਨ ਸਿੰਘ ਵਲੋਂ ਟਰੈਕਟਰ ਟਰਾਲੀ ਦੇ ਰੂਪ ਵਿੱਚ ਸਹਿਯੋਗ ਦਿੱਤਾ ਗਿਆ।

## ਤਰਕਸ਼ੀਲ ਮੇਲਾ

ਸਥਾਨ : ਰਣਜੀਤ ਸਾਗਰ ਡੈਮ, ਉਚਾ ਥੜ੍ਹਾ ਕਲੋਨੀ।

ਮਿਤੀ 21-3-97

ਮੈਜਿਕ ਟ੍ਰਿਕਸ : ਇਕਾਈ ਅੱਡਾ ਸਰਾਂ

ਨਾਟਕ : ਟੋਭਾ ਟੇਕ ਸਿੰਘ, ਜੰਗ ਜਾਰੀ ਹੈ

ਵਲੋਂ : ਬਹੁਰੰਗ ਕਲਾ ਮੰਚ ਮਾਹਿਲਪੁਰ

ਭੰਗੜਾ : ਪੰਜਾਬ ਬਾਲ ਲੋਕ ਸੱਭਿਆਚਾਰ ਮੰਚ

ਤਕਰੀਰਾਂ : ਨਰਿੰਦਰ ਸਿੰਘ, ਤੇਜਪਾਲ

ਸਟੇਜ ਸਕੱਤਰ : ਕਿਸ਼ਨ ਸਿੰਘ

ਪ੍ਰਬੰਧਕ/ਸਹਿਯੋਗ : ਇੰਦਰਜੀਤ ਸਿੰਘ ਦੀ ਅਗਵਾਈ ਵਿੱਚ ਪੰਜਾਬ ਬਾਲ ਲੋਕ ਸੱਭਿਆਚਾਰਕ ਮੰਚ

*ਇਕਾਈ ਭਦੌੜ*

## 23 ਮਾਰਚ ਦੇ ਸ਼ਹੀਦਾਂ ਦੀ ਯਾਦ ਵਿੱਚ ਤਰਕਸ਼ੀਲ ਮੇਲਾ

ਸਥਾਨ : ਭਦੌੜ ਮਿਤੀ 22-3-97 (ਰਾਤ)

ਪ੍ਰੋਗਰਾਮ : ਚੇਤਨਾ ਕਲਾ ਮੰਚ ਚਮਕੌਰ ਸਾਹਿਬ ਵੱਲੋਂ ਨਾਟਕ 'ਛਿਪਣ ਤੋਂ ਪਹਿਲਾਂ', 'ਮਿੱਟੀ ਰੁਦਨ ਕਰੇ' ਅਤੇ ਕੋਰੀਓਗ੍ਰਾਫ਼ੀ। ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ 'ਸਾੜ੍ਹਸਤੀ' ਅਤੇ ਕੋਰੀਓਗ੍ਰਾਫ਼ੀਆਂ।

ਤਕਰੀਰ : ਕੰਵਲਜੀਤ ਖੰਨਾ ਅਤੇ ਮਾ. ਰਾਜਿੰਦਰ ਭਦੌੜ

ਸਹਿਯੋਗ : ਪੰਜਾਬ ਲੋਕ ਸੱਭਿਆਚਾਰਕ ਮੰਚ

ਵਿਸ਼ੇਸ਼ : ਬੀਤੇ ਸਾਲ ਸਦਾ ਲਈ ਵਿਛੜ ਗਏ ਇਕਾਈ ਭਦੌੜ ਦੇ ਮੈਂਬਰਾਂ ਜਾਗਰ ਸਿੰਘ ਭਦੌੜ ਅਤੇ ਨਿਰਮਲ ਸਿੰਘ 'ਸੰਧੂ ਕਲਾਂ' ਦੀ ਯਾਦ ਵਿੱਚ ਸਥਾਨਕ ਇਕਾਈ ਵੱਲੋਂ ਪੰਜਾਬ ਪਬਲਿਕ ਕਾਲਜ ਫਾਰ ਵੂਮੈਂਨ ਭਦੌੜ ਨੂੰ ਇੱਕ ਪੱਖਾ ਯਾਦ ਨਿਸ਼ਾਨੀ ਵਜੋਂ ਦਿੱਤਾ ਗਿਆ। ਡਾ. ਦਲਜੀਤ ਸਿੰਘ ਨੇ ਸਾਥੀ ਨਿਰਮਲ ਸਿੰਘ ਦੀ ਯਾਦ ਵਿੱਚ ਹਰੇਕ ਸਾਲ ਇੱਕ ਹਜ਼ਾਰ ਰੁਪਏ ਤਰਕਸ਼ੀਲ ਸੁਸਾਇਟੀ ਰਾਹੀਂ ਕਿਸੇ ਵੀ ਸਮਾਜਿਕ ਅਦਾਰੇ ਲਈ ਦੇਣ ਦੀ ਸ਼ੁਰੂਆਤ ਕੀਤਾ।

***ਬਲਵੀਰ 'ਸੰਧੂ ਕਲਾਂ' ਸਕੱਤਰ***

*ਇਕਾਈ ਫਗਵਾੜਾ*

## *ਸੱਭਿਆਚਾਰਕ ਪ੍ਰੋਗਰਾਮ*

ਸਥਾਨ : ਪਿੰਡ ਕੁਲਥਮ

ਨਾਟਕ : ਆਰਟ ਸੈਂਟਰ ਸਮਰਾਲਾ ਵੱਲੋਂ 'ਤੇ ਦੇਵ ਪੁਰਸ਼ ਹਾਰ ਗਏ', 'ਚਾਨਣ ਦੇ ਵਣਜਾਰੇ' ਅਤੇ ਕੋਰੀਓਗ੍ਰਾਫ਼ੀਆਂ।

ਤਕਰੀਰਾਂ : ਸੱਤਪਾਲ ਸਲੋਹ ਅਤੇ ਸੁਰਿੰਦਰ ਪਾਲ

ਸਟੇਜ ਸਕੱਤਰ : ਸੁਖਦੇਵ ਸਿੰਘ (ਸਕੱਤਰ)

ਸਹਿਯੋਗ : ਸਪੋਰਟਸ ਕਲੱਬ ਕੁਲਥਮ ਅਤੇ ਗ੍ਰਾਮ ਪੰਚਾਇਤ ਕੁਲਥਮ

## ਸਕੂਲਾਂ ਵਿੱਚ ਪ੍ਰੋਗਰਾਮ

1. ਸ. ਸੀ. ਸੈ. ਸਕੂਲ ਘੁੰਮਣ (ਨਵਾਂ ਸ਼ਹਿਰ)
2. ਸ. ਹਾਈ ਸਕੂਲ ਭੁਲਾ ਰਾਏ (ਕਪੂਰਥਲਾ)

ਮੈਜਿਕ ਟ੍ਰਿਕਸ ਤੇ ਤਕਰੀਰਾਂ : ਸੁਖਦੇਵ ਸਿੰਘ, ਬਲਵੀਰ ਸਿੰਘ, ਸੁਰਿੰਦਰ ਪਾਲ

---

*ਮਿੰਨੀ ਕਹਾਣੀ*

# ਰੱਖਣਹਾਰ

*– ਸੁਰਿੰਦਰਪ੍ਰੀਤ ਘਣੀਆ*

ਕੱਲੂ ਰਿਕਸ਼ਾ ਚਾਲਕ ਨੂੰ ਮਾਲ ਰੋਡ ਉੱਪਰ ਪੈਂਦੇ ਹਨੂੰਮਾਨ ਦੇ ਮੰਦਿਰ ਪ੍ਰਤੀ ਅਥਾਹ ਸ਼ਰਧਾ ਸੀ। ਉਦੋਂ ਵੀ ਜਦੋਂ ਉਸ ਨੇ ਅੰਮ੍ਰਿਤਸਰੋਂ ਨਵਾਂ ਰਿਕਸ਼ਾ ਲਿਆਂਦਾ ਸੀ ਤਾਂ ਸਭ ਤੋਂ ਪਹਿਲਾਂ ਆਪਣੇ ਨਵੇਂ ਰਿਕਸ਼ੇ ਸਮੇਤ ਉਹ ਏਸੇ ਮੰਦਿਰ ਮੱਥਾ ਟੇਕਣ ਆਇਆ ਸੀ। ਆਪਣੇ ਸਫਲ ਕਾਰੋਬਾਰ ਲਈ ਸੁੱਖਾਂ ਸੁੱਖੀਆਂ ਸਨ ਉਸ ਨੇ ਅਤੇ ਪ੍ਰਸ਼ਾਦ ਵੰਡਿਆ ਸੀ।

ਹੁਣ ਵੀ ਉਹ ਆਪਣੇ ਦਿਨ-ਭਰ ਦੇ ਕਾਰੋਬਾਰ ਦੀ ਸ਼ੁਰੂਆਤ ਏਸੇ ਮੰਦਿਰ ਵਿੱਚ ਮੱਥਾ ਟੇਕ ਕੇ ਕਰਦਾ। ਜਦੋਂ ਵੀ ਸ਼ਹਿਰ ਦਾ ਗੇੜਾ ਲਾਉਂਦਿਆਂ ਉਹ ਮਾਲ ਰੋਡ ਉਪਰੋਂ ਲੰਘਦਾ ਤਾਂ ਉਸ ਦਾ ਸਿਰ ਆਪ ਮੁਹਾਰੇ ਇਸ ਮੰਦਿਰ ਅੱਗੇ ਝੁਕ ਜਾਂਦਾ ਅਤੇ ਕੁਝ ਛਿਣਾਂ ਲਈ ਅੱਖਾਂ ਮੁੰਦੀਆਂ ਜਾਂਦੀਆਂ। ਅੱਜ ਜਦੋਂ ਕੱਲੂ ਰੇਲਵੇ ਸਟੇਸ਼ਨ ਤੇ ਸਵਾਰੀਆਂ ਉਤਾਰ ਕੇ ਵਾਪਿਸ ਮਾਲ ਰੋਡ ਵਾਲੇ ਮੰਦਿਰ ਕੋਲੋਂ ਲੰਘਣ ਲੱਗਿਆ ਤਾਂ ਉਸ ਦਾ ਸਿਰ ਇੱਕ ਦਮ ਉਸ ਮੰਦਿਰ ਅੱਗੇ ਝੁਕ ਗਿਆ, ਅੱਖਾਂ ਅਪਾਰ ਸ਼ਰਧਾ ਦੀ ਭਾਵਨਾ ਨਾਲ ਮੁੰਦੀਆਂ ਗਈਆਂ। ਕੱਲੂ ਆਲੇ ਦੁਆਲੇ ਤੋਂ ਬੇਖਬਰ ਜਿਹਾ ਹੋ ਗਿਆ। ਇਹ ਤਾਂ ਬੱਸ ਆਲੇ ਦੁਆਲੇ ਦੇ ਲੋਕਾਂ ਨੂੰ ਹੀ ਪਤਾ ਚੱਲਿਆ ਕਿ ਜਦੋਂ ਸ਼ਹਿਰ ਦੇ ਮਨਚਲੇ ਮੁੰਡਿਆਂ ਦੀ ਤੇਜ ਤਰਾਰ ਜੀਪ ਉਸ ਨੂੰ ਕੁਚਲ ਕੇ ਸਦਾ ਦੀ ਨੀਂਦ ਸੁਆ ਕੇ ਅੱਗੇ ਲੰਘ ਗਈ। ਨਵਾਂ ਨਕੋਰ ਰਿਕਸ਼ਾ ਦੂਹਰਾ ਤੀਹਰਾ ਹੋ ਗਿਆ ਸੀ, ਕੱਲੂ ਦੇ ਬਦਨ ਦੇ ਚੀਥੜੇ ਹੋ ਗਏ ਸਨ ਪਰ ਹਨੂੰਮਾਨ ਦੀ ਮੂਰਤੀ ਪਹਿਲਾਂ ਵਾਂਗ ਮੁਸਕਰਾਉਣ ਦੀ ਮੁਦਰਾ ਵਿੱਚ ਅਹਿਲ ਖੜ੍ਹੀ ਸੀ। ਦੋ ਨੌਜਵਾਨ ਲੜਕੇ ਉਸ ਦੇ ਵਾਰਿਸ ਲੱਭਣ ਦੇ ਉਦੇਸ਼ ਨਾਲ ਉਸ ਦੇ ਜੇਬ ਵਿਚਲੇ ਕਾਗਜ਼ ਪੱਤਰ ਫੋਲ ਰਹੇ ਸਨ।

– o – o – o –

# ਇੰਜ ਪੈਦਾ ਹੁੰਦੀ ਹੈ ਸਾਂਈ ਬਾਬੇ ਦੀਆਂ ਤਸਵੀਰਾਂ 'ਚੋਂ ਰਾਖ

*ਰਾਮ ਸਵਰਨ*

ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ, ਧਾਰਮਿਕ ਕਰਮ ਕਾਂਡਾਂ ਤੇ ਪਿਛਾਂਹਖਿੱਚੂ ਕਦਰਾਂ-ਕੀਮਤਾਂ ਲਈ ਸਾਡਾ ਦੇਸ਼/ਸਮਾਜ ਦੁਨੀਆਂ ਭਰ ਵਿੱਚੋਂ ਮੂਹਰਲੀ ਕਤਾਰ ਵਿੱਚ ਆਉਂਦਾ ਹੈ। ਲੋਕਾਂ ਦੀ ਅਨਪੜ੍ਹਤਾ, ਅਗਿਆਨਤਾ ਤੇ ਮਾਨਸਿਕ ਪਛੜੇਪਣ ਸਦਕਾ ਤਰ੍ਹਾਂ ਤਰ੍ਹਾਂ ਦੇ ਪਾਖੰਡੀ ਬਾਬੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਲੋਕਾਂ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਹੜੱਪ ਕਰਨ ਵਾਲੇ ਇਹ ਦੰਭੀ ਬਾਬੇ ਵਿਗਿਆਨਕ ਕਾਢਾਂ ਦੇ ਬਲਬੂਤੇ ਆਪਣੇ ਆਪ ਨੂੰ 'ਕਰਾਮਾਤੀ' ਦਰਸਾ ਕੇ ਲੋਕਾਂ ਦੀ ਮਾਨਸਿਕ, ਸਰੀਰਕ ਤੇ ਆਰਥਿਕ ਲੁੱਟ ਕਰਦੇ ਹਨ। ਲਾਈਲੱਗ ਲੋਕਾਂ ਤੇ ਰਾਜ ਨੇਤਾਵਾਂ ਦੇ ਸਿਰ ਤੇ ਇਹ ਸ਼ੈਤਾਨ ਲੋਕ ਅੱਜ ਵੀ ਸਮਾਜ ਵਿੱਚ ਪਿਛਾਂਹਖਿੱਚੂ ਸੋਚ ਦਾ ਪ੍ਰਚਾਰ ਕਰ ਰਹੇ ਹਨ।

ਭਾਰਤ ਦੇ ਨਾਮਵਰ ਦੰਭੀ ਬਾਬੇ ਸੱਤਿਆ ਸਾਂਈ ਬਾਬੇ ਨੂੰ ਕੌਣ ਨਹੀਂ ਜਾਣਦਾ ਜਿਹੜਾ ਆਂਧਰਾ ਪ੍ਰਦੇਸ਼ ਵਿੱਚ ਪੁਟਾਪੁਰਥੀ ਵਿਖੇ ਆਪਣੇ ਸ਼ਾਹੀ ਮਹੱਲ ਰੂਪੀ ਆਸ਼ਰਮ ਵਿੱਚ ਨਿਵਾਸ ਕਰਦਾ ਹੈ। ਸਾਬਕਾ ਪ੍ਰਧਾਨ ਮੰਤਰੀ ਸ੍ਰੀ ਪੀ. ਵੀ. ਨਰਸਿਮ੍ਹਾ ਰਾਓ ਤੇ ਗ੍ਰਹਿ ਮੰਤਰੀ ਵਾਈ. ਬੀ. ਚਵ੍ਹਾਨ ਵਰਗੇ ਸਿਆਸੀ ਆਗੂ ਉਸਦੇ 'ਸ਼ਰਧਾਲੂਆਂ' ਵਿੱਚੋਂ ਹਨ। ਸਾਈਂ ਬਾਬਾ ਹੱਥ ਦੀ ਸਫ਼ਾਈ 'ਤੇ ਅਧਾਰਿਤ ਟ੍ਰਿਕਾਂ ਨੂੰ ਆਪਣੀ 'ਕਰਾਮਾਤ' ਬਣਾ ਕੇ ਪੇਸ਼ ਕਰਨ ਵਿੱਚ ਬਹੁਤ ਮਾਹਿਰ ਹੈ। ਇਸੇ ਲਈ ਉਹ ਲੰਬਾ ਚੋਲਾ ਪਾ ਕੇ ਤੇ ਸਿਰ ਦੇ ਵਾਲ ਵਧਾ ਕੇ ਰੱਖਦਾ ਹੈ। ਉਸਦੇ ਹਵਾ ਵਿੱਚੋਂ ਚੁਟਕੀ ਨਾਲ ਸਵਾਹ ਪੈਦਾ ਕਰਨ ਦੀ 'ਕਰਾਮਾਤ' ਨੂੰ ਭਾਰਤ ਦਾ ਪ੍ਰਸਿੱਧ ਜਾਦੂਗਰ ਪੀ. ਸੀ. ਸਰਕਾਰ ਲੋਕਾਂ ਦੇ ਸਾਹਮਣੇ ਸਪੱਸ਼ਟ ਕਰ ਚੁੱਕਾ ਹੈ। ਪਿਛਲੇ ਸਮੇਂ ਵਿੱਚ ਬਾਬੇ ਦੇ ਆਸ਼ਰਮ ਦਾ ਉਦਘਾਟਨ ਕਰਨ ਗਏ ਸ੍ਰੀ ਪੀ. ਵੀ. ਨਰਸਿਮਹਾ ਰਾਓ ਨੂੰ ਹਵਾ ਵਿੱਚੋਂ ਸੋਨੇ ਦੀ ਚੇਨੀ ਫੜ੍ਹ ਕੇ ਭੇਂਟ ਕਰਨ ਦਾ ਟ੍ਰਿਕ ਕੈਮਰੇ ਰਾਹੀਂ ਜੱਗ ਜਾਹਰ ਹੋ ਚੁੱਕਾ ਹੈ।

ਭਾਰਤ ਦੇ ਮੌਕਾਪ੍ਰਸਤ ਸਿਆਸੀ ਆਗੂ 'ਬਾਬਿਆਂ' ਮਗਰ ਲੱਗੀ ਲਾਈਲੱਗ ਲੋਕਾਂ ਦੀ ਹੇੜ ਨੂੰ ਆਪਣੇ ਵੋਟ ਬੈਂਕ 'ਚ ਸ਼ਾਮਲ ਕਰਨ ਲਈ ਅਕਸਰ ਹੀ ਸਾਧਾਂ ਦੇ ਡੇਰਿਆਂ ਤੇ ਆਸ਼ਰਮਾਂ ਵਿੱਚ 'ਆਸ਼ੀਰਵਾਦ' ਲੈਣ ਲਈ ਜਾਂਦੇ ਹਨ। ਜਿਸ ਨਾਲ ਸਾਈਂ ਬਾਬੇ ਵਰਗੇ ਦੰਭੀਆਂ ਨੂੰ ਲੋਕਾਂ ਦੀ ਮਾਨਤਾ ਆਸਾਨੀ ਨਾਲ ਮਿਲ ਜਾਂਦੀ ਹੈ। ਦੇਸ਼-ਵਿਦੇਸ਼ ਵਿੱਚ ਸਾਂਈ ਬਾਬੇ ਦੇ ਲੱਖਾਂ ਸ਼ਰਧਾਲੂ ਹਨ ਜਿਹੜੇ ਉਸਦੀਆਂ ਕਥਿਤ ਕਰਾਮਾਤਾਂ ਸਦਕਾ ਉਸਤੋਂ ਪ੍ਰਭਾਵਿਤ ਹਨ। ਉਹਨਾਂ ਦੀ ਅਗਿਆਨਤਾ ਦੀ ਹੱਦ ਇੱਥੋਂ ਤੱਕ ਹੈ ਕਿ ਸਾਈਂ ਬਾਬੇ ਦੀਆਂ ਅਖੌਤੀ ਕਰਾਮਾਤਾਂ ਦਾ ਪਰਦਾ ਫਾਸ਼ ਹੋਣ ਦੇ ਬਾਵਜੂਦ ਵੀ ਆਪਣੀ ਮੂਰਖਤਾ ਸਦਕਾ ਸਾਂਈਂ ਬਾਬੇ ਦੇ ਅੰਧਵਿਸ਼ਵਾਸਾਂ ਦੇ ਜਾਲ ਵਿੱਚ ਫਸੇ ਹੋਏ ਹਨ। ਸ਼ਰਧਾਲੂਆਂ ਵਿੱਚ ਸਾਂਈਂ ਬਾਬੇ ਦੀ ਇਸ 'ਕਰਾਮਾਤ' ਦੀ ਚਰਚਾ ਆਮ ਹੀ ਰਹਿੰਦੀ ਹੈ ਕਿ 'ਜਿਹੜੇ ਉਸਨੂੰ ਸੱਚੇ ਮਨ ਨਾਲ ਯਾਦ ਕਰਦੇ ਹਨ ਉਹਨਾਂ ਦੇ ਘਰਾਂ ਵਿੱਚ ਪਈਆਂ ਸਾਂਈ ਬਾਬੇ ਦੀਆਂ ਤਸਵੀਰਾਂ ਵਿੱਚੋਂ ਵਿਭੂਤੀ (ਰਾਖ) ਪੈਦਾ ਹੁੰਦੀ ਹੈ।' ਇਸ ਕਰਾਮਾਤ ਨੂੰ ਵੇਖ ਕੇ ਸ਼ਰਧਾਲੂਆਂ ਦੀ ਅੰਧਵਿਸ਼ਵਾਸੀ ਬਿਰਤੀ ਵਿੱਚ ਹੋਰ ਵੀ ਵਾਧਾ ਹੁੰਦਾ ਹੈ। ਵਿਚਾਰਨਯੋਗ ਗੱਲ ਇਹ ਹੈ ਕਿ ਬਾਬੇ ਦੀਆਂ ਜੜੀਆਂ ਹੋਈਆਂ ਤਸਵੀਰਾਂ ਉਸਦੇ 'ਪ੍ਰਵਾਨਿਤ' ਡੇਰਿਆਂ ਵਿਚੋਂ ਹੀ ਮਿਲਦੀਆਂ ਹਨ।

ਤਰਕਸ਼ੀਲ ਨਜ਼ਰੀਆ ਸਾਈਂ ਬਾਬੇ ਵੱਲੋਂ ਵਿਗਿਆਨਕ ਢੰਗ ਤਰੀਕਿਆਂ ਨੂੰ ਆਪਣੀ 'ਕਰਾਮਾਤ' ਲਈ ਵਰਤਣ ਦੇ ਪਾਖੰਡ ਨੂੰ ਨੰਗਿਆਂ ਕਰਦਾ ਹੈ। ਤਸਵੀਰਾਂ ਵਿੱਚੋਂ ਆਪਣੇ ਆਪ ਰਾਖ ਦਾ ਪੈਦਾ ਹੋਣਾ, ਸਾਈਂ ਬਾਬੇ ਦੀ ਕਰਾਮਾਤ ਹਰਗਿਜ਼ ਨਹੀਂ ਸਗੋਂ ਲੋਕਾਂ ਨੂੰ ਗੁੰਮਰਾਹ ਕਰਕੇ ਆਪਣੇ ਸ਼ਰਧਾਲੂ ਬਣਾਉਣ ਦਾ ਇੱਕ ਦੰਭ ਹੈ। ਰਾਖ ਤਾਂ ਪਸ਼ੂ, ਪੰਛੀਆਂ ਦੀ ਜਾਂ ਹੋਰ ਕਿਸੇ ਵੀ ਮਨਚਾਹੀ ਤਸਵੀਰ ਵਿੱਚੋਂ ਵੀ ਪੈਦਾ ਕੀਤੀ ਜਾ ਸਕਦੀ ਹੈ। ਇਸ ਦਾ ਵਿਗਿਆਨਕ ਕਾਰਣ ਇਹ ਹੈ ਕਿ ਤਸਵੀਰ ਨੂੰ ਜੜਨ ਤੋਂ ਬਾਅਦ ਉਸ ਦੇ ਲੱਕੜੀ ਦੇ ਫਰੇਮ ਉੱਪਰ ਥੋੜ੍ਹਾ ਲੈਕਟਿਕ ਐਸਿਡ ਛਿੜਕ ਦਿੱਤਾ ਜਾਂਦਾ ਹੈ। ਸਿੱਲ੍ਹ ਦੇ ਮੌਸਮ ਵਿੱਚ ਜਾਂ ਤਸਵੀਰ ਨੂੰ ਸਿੱਲ੍ਹੀ ਥਾਂ ਤੇ ਰੱਖਣ ਨਾਲ ਉਸ ਵਿੱਚੋਂ ਆਪਣੇ ਆਪ ਰਾਖ ਵਰਗਾ ਪਦਾਰਥ ਪੈਦਾ ਹੁੰਦਾ ਹੈ। ਅਜਿਹਾ ਲੈਕਟਿਕ ਐਸਿਡ ਦੇ ਸਿੱਲ੍ਹ ਵਿੱਚ ਕਿਰਿਆ ਕਰਨ ਨਾਲ ਵਾਪਰਦਾ ਹੈ। ਪਰ ਸਾਈਂ ਬਾਬੇ ਦੇ ਮੂਰਖ ਸ਼ਰਧਾਲੂ ਇਸ ਵਿਗਿਆਨਕ ਕਿਰਿਆ ਨੂੰ ਬਾਬੇ ਦੀ 'ਕਰਾਮਾਤ' ਸਮਝ ਕੇ ਉਸਦੀ ਪੂਜਾ ਕਰਦੇ ਹਨ। ਕਿਤਨੇ ਅਫ਼ਸੋਸ ਤੇ ਹੈਰਾਨੀ ਦੀ ਗੱਲ ਹੈ ਕਿ ਅਜੋਕੇ ਵਿਗਿਆਨਕ ਯੁੱਗ ਵਿੱਚ ਵੀ ਸਾਂਈ ਬਾਬੇ ਵਰਗੇ ਪਾਖੰਡੀ ਸਾਧ ਵਿਗਿਆਨ ਦੀਆਂ ਕਰਾਮਾਤਾਂ ਨੂੰ ਆਪਦੀ 'ਗੈਬੀ ਸ਼ਕਤੀ' ਦਰਸਾ ਕੇ ਲੋਕਾਂ ਨੂੰ ਵੱਡੀ ਪੱਧਰ ਤੇ ਗੁੰਮਰਾਹ ਕਰ ਰਹੇ ਹਨ। ਸਮਾਂ ਮੰਗ ਕਰਦਾ ਹੈ ਕਿ ਅਜਿਹੇ ਦੰਭੀਆਂ ਦੇ ਪਾਖੰਡ ਦਾ ਪਰਦਾ ਫਾਸ਼ ਕਰਦਿਆਂ ਇਹਨਾਂ ਦੇ ਪਾਖੰਡਾਂ ਸਹਾਰੇ ਸਿਆਸੀ ਨੇਤਾਵਾਂ ਦੇ ਕੁਰਸੀ ਤੱਕ ਪਹੁੰਚਣ ਦੇ ਯਤਨਾਂ ਨੂੰ ਲੋਕਾਂ ਵਿੱਚ ਨੰਗਾ ਕੀਤਾ ਜਾਵੇ।







## ਹੱਡਬੀਤੀਆਂ-ਜੱਗਬੀਤੀਆਂ

### ਬਾਂਦਰੀ ਵਾਲੇ ਬਾਬਾ ਜੀ

ਇਸ ਉਪਰਕੋਤ ਬਾਬਾ ਜੀ ਦਾ ਅਸਲੀ ਨਾਂ ਤਰਸੇਮ ਸਿੰਘ ਉਰਫ਼ ਸੇਮੀ ਹੈ। ਇਹ ਪਿੰਡ ਪਿੱਪਲ ਮਾਜਰਾ ਨਜ਼ਦੀਕ ਚਮਕੌਰ ਸਾਹਿਬ ਦਾ ਪੱਕਾ ਵਾਸੀ ਹੈ। ਉਹ ਬਾਬਾ ਬਣਨ ਤੋਂ ਪਹਿਲਾਂ ਭੱਠੇ ਉੱਤੇ ਇੱਟਾਂ ਦਾ ਕੰਮ ਕਰਿਆ ਕਰਦਾ ਸੀ। ਉਸਨੇ ਰਾਤੋ ਰਾਤ ਅਮੀਰ ਬਣਨ ਦੀ ਲਾਲਸਾ ਕਰਕੇ ਹਰ ਵੀਰਵਾਰ ਆਪਣੇ ਘਰ ਚੌਂਕੀ ਲਗਾਉਣੀ ਸ਼ੁਰੂ ਕਰ ਦਿੱਤੀ। ਇਹ ਉਸਦੇ ਸ਼ੈਤਾਨ ਦਿਮਾਗ ਦੀ ਇੱਕ ਉਪਜ ਸੀ। ਉਸਨੇ ਸ਼ੌਕੀਆਂ ਤੌਰ ਤੇ ਇੱਕ ਬਾਂਦਰੀ ਪਾਲੀ ਹੋਈ ਸੀ। ਅੰਧ ਵਿਸ਼ਵਾਸੀ ਲੋਕਾਂ ਦੇ ਪ੍ਰਚਾਰ ਸਦਕਾ ਉਹ 'ਬਾਂਦਰੀ ਵਾਲਾ ਬਾਬਾ' ਦੇ ਨਾਂ ਹੇਠ ਕਾਫ਼ੀ ਮਕਬੂਲ ਹੋ ਗਿਆ।

ਚੰਡੀਗੜ੍ਹ ਜਿਸਨੂੰ ਪੜ੍ਹੇ ਲਿਖਿਆਂ ਦਾ ਸ਼ਹਿਰ ਕਹਿੰਦੇ ਹਨ, ਉਥੋਂ ਦੇ ਚੰਗੇ ਪੜ੍ਹੇ ਲਿਖੇ ਲੋਕਾਂ ਦੀ ਇੱਕ ਪੂਰੀ ਰੋਡਵੇਜ਼ ਦੀ ਭਰੀ ਬੱਸ ਪਿੰਡ ਪਿੱਪਲ ਮਾਜਰੇ ਵਿੱਚ ਬਾਬੇ ਦੀ ਚੌਂਕੀ ਭਰਨ ਲਈ ਖਾਲੀ ਹੁੰਦੀ ਸੀ। ਲੋਕੀਂ ਨੰਗੇ ਪੈਰੀਂ ਦੁੱਧ ਵਗੈਰਾ ਭੇਟਾ ਲੈ ਕੇ ਸ਼ਰਧਾ ਵਜੋਂ ਪੁੱਛਿਆ ਲੈਣ ਲਈ ਆਉਂਦੇ ਸਨ। ਲੋਕਾਂ ਨੂੰ ਤਾਂ ਅਸਲ ਵਿੱਚ ਮਾੜਾ ਜਿਹਾ ਪਤਾ ਲੱਗਣਾ ਚਾਹੀਦਾ ਹੈ ਕਿ ਫਲਾਣੇ ਬਾਬੇ ਵਿੱਚ ਤਾਂ ਫਲਾਣੀ ਗੈਬੀ ਸ਼ਕਤੀ ਦਾ ਪਹਿਰਾ ਹੁੰਦਾ ਹੈ, ਉਹ ਉਸਦੇ ਡਫਾਂਗ ਨੂੰ ਹਕੀਕੀ ਮੰਨ ਦੇ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੇ ਹਨ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਚਮਕੌਰ ਸਾਹਿਬ ਦਾ ਇੱਕ ਹਮਦਰਦ ਮੈਂਬਰ ਸੁਖਦੇਵ ਸਿੰਘ ਤੇ ਉਸਦਾ ਭਰਾ ਪਿੰਡ ਪਿੱਪਲ ਮਾਜਰਾ ਵਿਖੇ ਇਲੈਕਟ੍ਰੀਸ਼ਨ ਦੀ ਦੁਕਾਨ ਕਰਦੇ ਸਨ। ਸਾਰੇ ਅੰਧਵਿਸ਼ਵਾਸੀ ਉਸਦੀ ਦੁਕਾਨ ਪਾਸੋਂ ਦੀ ਲੰਘਦੇ ਸਨ। ਬਾਬੇ ਨੂੰ ਗਲਤਫਹਿਮੀ ਹੋਈ ਤਾਂ ਉਸਨੇ ਸ਼ਰਾਬ ਦੇ ਨਸ਼ੇ ਵਿੱਚ ਧੁੱਤ ਹੋ ਕੇ ਇੱਕ ਹੱਥ ਵਿੱਚ ਛੁਰਾ ਲਹਿਰਾਉਂਦੇ ਹੋਏ ਸੁਖਦੇਵ ਸਿੰਘ ਤੇ ਉਸਦੇ ਭਰਾ ਨੂੰ ਲਲਕਾਰਿਆ ਤੇ ਕਿਹਾ ਕਿ ਉਹ ਦੋਹਾਂ ਨੂੰ ਜਾਨੋਂ ਮਾਰ ਦੇਵੇਗਾ। ਦੋਹਾਂ ਭਰਾਵਾਂ ਨੇ ਤਰਕਸ਼ੀਲ ਸੁਸਾਇਟੀ ਇਕਾਈ ਚਮਕੌਰ ਸਾਹਿਬ ਪਾਸ ਉਚਿਤ ਕਾਰਵਾਈ ਲਈ ਬੇਨਤੀ-ਪੱਤਰ ਦਿੱਤਾ।

ਤਰਕਸ਼ੀਲ ਟੀਮ ਤੇ ਕੁਝ ਮੋਹਤਬਰ ਬੰਦਿਆਂ ਦਾ ਇਕੱਠ ਬਾਬੇ ਦੇ ਘਰ ਵੱਲ ਨੂੰ ਰਵਾਨਾ ਹੋ ਗਿਆ ਤਾਂ ਜੋ ਮਿਲ ਬੈਠ ਕੇ ਗੱਲਬਾਤ ਕੀਤੀ ਜਾ ਸਕੇ।

ਭੀੜ (ਹਜੂਮ) ਵੇਖ ਕੇ ਬਾਬਾ ਜੀ ਖੱਬੇ ਸੱਜੇ ਹੋ ਗਏ। ਭੀੜ ਵਿੱਚੋਂ ਇੱਕ ਵਿਅਕਤੀ ਨੇ ਜ਼ਰਾ ਸਖ਼ਤੀ ਨਾਲ ਗੱਲ ਕੀਤੀ। ਉਸਨੇ ਪੁੱਛਿਆ ਕਿ ਬਾਬਾ ਜੀ ਕਿੱਥੇ ਹੈ ? ਉਹ ਸਾਡੇ ਬੰਦੇ ਨੂੰ ਮਾਰਨ ਨੂੰ ਫਿਰਦਾ ਹੈ। ਉਹ ਜਾਂ ਤਾਂ ਸਾਡੇ ਨਾਲ ਬੈਠਕੇ ਗੱਲਬਾਤ ਕਰੇ ਵਰਨਾ ਉਹ ਉਸਨੂੰ ਚੰਗੀ ਤਰ੍ਹਾਂ ਸੋਧਣਗੇ ਤੇ ਬਾਦ ਵਿੱਚ ਥਾਨੇ ਪਰਚਾ ਦਰਜ ਕਰਵਾਉਣਗੇ। ਇਸਤੇ ਉਸ ਘਰ ਵਿੱਚੋਂ ਇੱਕ ਜਨਾਨੀ ਉੱਚੀ ਉੱਚੀ ਰੋਣ ਲੱਗ ਪਈ। ਪਤਾ ਲੱਗਿਆ ਕਿ ਉਹ ਜਨਾਨੀ ਬਾਬਾ ਜੀ ਦੀ ਸਕੀ ਭੈਣ ਸੀ ਜਿਸਦੇ ਆਦਮੀ ਨੇ ਉਸਨੂੰ ਕਈ ਸਾਲਾਂ ਤੋਂ ਛੱਡ ਦਿੱਤਾ ਸੀ। ਪਿੰਡ ਦੇ ਸਮਝਦਾਰ ਵਿਅਕਤੀਆਂ ਨੇ ਕਿਹਾ ਕਿ ਬਾਬਾ ਜੀ ਲੋਕਾਂ ਦੇ ਕੰਮ ਕਿਵੇਂ ਸਵਾਰ ਸਕਦਾ ਹੈ ਜਦ ਉਸ ਤੋਂ ਆਪਣੀ ਭੈਣ ਦਾ ਘਰ ਤਾਂ ਵਸਾ ਨੀ ਹੁੰਦਾ ?

ਆਖਰਕਾਰ ਸੁਸਾਇਟੀ ਵੱਲੋਂ ਪਿੱਪਲ ਮਾਜਰਾ ਦੀ ਪੰਚਾਇਤ ਪਾਸ ਦਰਖਾਸਤ ਦਿੱਤੀ ਗਈ। ਉਸ ਵਿੱਚ ਲਿਖਿਆ ਗਿਆ ਸੀ ਕਿ ਬਾਬਾ ਜੀ ਵੱਲੋਂ ਛੁਰਾ ਲੈ ਕੇ ਮਾਰਨ ਦੀ ਕੋਸ਼ਿਸ਼ ਦਾ ਸਖਤ ਤੋਂ ਸਖ਼ਤ ਨੋਟਿਸ ਲਿਆ ਜਾਵੇ ਤੇ ਸਾਨੂੰ ਸੂਚਿਤ ਕੀਤਾ ਜਾਵੇ ਤਾਂ ਜੋ ਬਾਬੇ ਨੂੰ ਅਜਿਹੀਆਂ ਪਾਗਲਾਨਾ ਹਰਕਤਾਂ ਤੋਂ ਰੋਕਿਆ ਜਾ ਸਕੇ। ਅਜਿਹਾ ਪਾਗਲ ਕਿਸੇ ਦਾ ਵੀ ਖ਼ੂਨ ਕਰ ਸਕਦਾ ਹੈ।

ਪਿੰਡ ਪਿੱਪਲ ਮਾਜਰਾ ਦੀ ਪੰਚਾਇਤ ਕਾਫ਼ੀ ਸੁਲਝੀ ਹੋਈ ਸਾਬਤ ਹੋਈ। ਉਸਨੇ ਮਾਮਲੇ ਨੂੰ ਸ਼ਾਂਤ ਕਰਨ ਲਈ ਬਾਬੇ ਨੂੰ ਪੰਚਾਇਤ ਵਿੱਚ ਸਾਡੇ ਰੂਬਰੂ ਪੇਸ਼ ਕੀਤਾ। ਬਾਬਾ ਜੀ ਨੇ ਹਾਜ਼ਰ ਲੋਕਾਂ ਸਾਹਮਣੇ ਮੁਆਫ਼ੀਨਾਮਾ ਲਿਖ ਕੇ ਦਿੱਤਾ। ਇੱਥੇ ਇਹ ਵੀ ਵਰਨਣਯੋਗ ਹੈ ਕਿ ਬਾਬਾ ਜੀ ਦੀ ਉਸ ਸਮੇਂ ਸ਼ਰਾਬ ਪੀਤੀ ਹੋਈ ਸੀ।

ਉਪਰੋਕਤ ਘਟਨਾ ਨੂੰ ਹੋਏ ਹਾਲੇ ਥੋੜ੍ਹੇ ਦਿਨ ਹੀ ਹੋਏ ਸਨ ਕਿ ਬਾਬਾ ਜੀ ਨੇ ਇੱਕ ਹੋਰ ਨਵਾਂ ਚੰਦ ਚਾੜ੍ਹ ਦਿੱਤਾ। ਬਾਬਾ ਜੀ ਨੂੰ ਮੋਰਿੰਡਾ ਦੇ ਲਾਗਲੇ ਪਿੰਡਾਂ ਵਿੱਚ ਜ਼ਮੀਂਦਾਰਾਂ ਤੋਂ 420 ਕਰਕੇ ਪੈਸੇ ਬਣਾਉਂਦੇ ਨੂੰ ਰੰਗੇ ਹੱਥੀਂ ਦਬੋਚ ਲਿਆ। ਅਖਬਾਰ ਦੀ ਖਬਰ ਅਨੁਸਾਰ ਤਰਸੇਮ ਸਿੰਘ ਤੇ ਉਸਦੇ ਕੁਝ ਅਸਰ ਰਸੂਖ ਵਾਲੇ ਬੰਦਿਆਂ ਨੇ ਇੱਕ ਕਾਰ ਕਿਰਾਏ ਉੱਤੇ ਕਰ ਲਈ ਸੀ। ਬਾਬਾ ਜੀ ਘੜੀ ਦੀ ਘੜੀ ਬਿਜਲੀ ਬੋਰਡ ਦਾ ਨਕਲੀ ਛਾਪਾਮਾਰ ਅਫ਼ਸਰ ਬਣ ਗਿਆ ਤੇ ਦੂਜੇ ਜੋਟੀਦਾਰ ਬਿਜਲੀ ਬੋਰਡ ਦੇ ਕਰਮਚਾਰੀ ਬਣ ਗਏ ਸਨ। ਉਹ ਜ਼ਮੀਂਦਾਰਾਂ ਨੂੰ ਉਹਨਾਂ ਦੀਆਂ ਮੋਟਰਾਂ 'ਤੇ ਜਾ ਕੇ ਦਬਕਾ ਮਾਰਦੇ ਕਿ ਉਹ ਕੁੰਡੀਆਂ ਲਾਉਂਦੇ ਹਨ ਤੇ ਕੰਡੈਸਰ ਲਾ

ਕੇ ਨਜਾਇਜ਼ ਮੋਟਰਾਂ ਚਲਾਉਂਦੇ ਹਨ। ਇਸ ਲਈ ਉਹ ਉਹਨਾਂ ਦਾ ਕੁਨੈਕਸ਼ਨ ਕੱਟ ਦੇਣਗੇ। ਜੇ ਉਹ ਭਲੀ ਚਾਹੁੰਦੇ ਹਨ ਤਾਂ ਕਾਰ ਵਿੱਚ ਬੈਠੇ ਸਾਹਿਬ ਨਾਲ ਗੱਲਬਾਤ ਕਰ ਲੈਣ। ਅਚਾਨਕ ਕਿਸੇ ਪਿੰਡ ਦੇ ਜ਼ਮੀਂਦਾਰ ਨੇ ਬਾਬਾ ਜੀ ਨੂੰ ਬਹਿਰੂਪੀਏ ਭੇਖ ਵਿੱਚ ਵੀ ਪਹਿਚਾਣ ਲਿਆ। ਉਸਨੇ ਗੁਪਤੀ ਪੁਲੀਸ ਨੂੰ ਸੂਚਨਾ ਦੇ ਦਿੱਤੀ ਤੇ ਇਵੇਂ ਉਹ ਕਰਨੀ ਵਾਲਾ ਬਾਬਾ ਪੁਲੀਸ ਦੀ ਕੁੜਿੱਕੀ ਵਿੱਚ ਫਸ ਗਿਆ। ਉਹ ਕੁਝ ਦੇਰ ਲਈ ਸੀ. ਏ. ਸਟਾਫ਼ ਵਿੱਚ ਵੀ ਰਿਹਾ। ਲੋਕਾਂ ਦੀ ਭੀੜ ਜਦ ਚੌਂਕੀ ਭਰਨ ਲਈ ਆਉਂਦੀ ਤਾਂ ਘਰ ਵਾਲੇ ਪੱਜ (ਬਹਾਨਾ) ਲਾ ਕੇ ਕਹਿੰਦੇ ਕਿ ਬਾਬਾ ਜੀ ਤਾਂ ਸੌਹਰੀਂ ਗਏ ਹੋਏ ਨੇ।

ਸੋ ਇਸ ਤਰ੍ਹਾਂ ਪਤਾ ਨਹੀਂ ਅਜਿਹੇ ਢੌਂਗੀ ਬਾਬਿਆਂ ਦੇ ਕਿੰਨੇ ਹੋਰ ਗੁਪਤ ਅਸਲੀ ਚਿਹਰੇ ਹੋਣਗੇ ਪਰ ਅੰਧਵਿਸ਼ਵਾਸੀ ਲੋਕਾਂ ਨੂੰ ਤਾਂ ਅਜਿਹੇ ਬਾਬਿਆਂ ਦਾ ਸਿਰਫ਼ ਸਾਊ ਜਿਹਾ ਚਿਹਰਾ ਹੀ ਦਿਸਦਾ ਹੈ।

ਸੱਚ ਤਾਂ ਇਹ ਹੈ ਕਿ ਜਦ ਵੀ ਕਦੇ ਕਦਾਈਂ ਅਜਿਹੇ ਅਖੌਤੀ, ਕਰਾਮਾਤੀ ਬਾਬਿਆਂ ਦਾ ਭਾਂਡਾ ਚੌਰਾਹੇ ਭੱਜਦਾ ਹੈ ਤਦ ਹੀ ਮਾਲੂਮ ਹੁੰਦਾ ਹੈ ਕਿ ਅਜਿਹੇ ਬਾਬੇ ਤਾਂ ਦਸ ਨੰਬਰੀਏ, ਖੂਨੀ, ਦੇਸ਼ਧਰੋਹੀ, ਬਲਾਤਕਾਰੀ, ਧੰਦੇਬਾਜ਼, ਧੋਖੇਬਾਜ਼, ਮਾਇਆ ਇਕੱਠੀ ਕਰਨ ਵਾਲੇ ਤੇ ਕੁੜੀਆਂ /ਜਨਾਨੀਆਂ ਦੇ ਸ਼ਿਕਾਰੀ ਹੁੰਦੇ ਹਨ। ਕਾਨੂੰਨੀ ਪਕੜ ਤੋਂ ਬਚਣ ਲਈ ਧਾਰਮਿਕ ਓਟ ਦਾ ਬੁਰਕਾ ਪਾਉਣਾ ਅਜਿਹੇ ਅਖੌਤੀ ਕਰਾਮਾਤੀ ਬਾਬਿਆਂ ਦੀ ਅਣਸਰਦੀ ਲੋੜ ਹੈ।

*ਚੌਧਰੀ ਪਵਨ ਕੁਮਾਰ ਰੱਤੌਂ*
*(ਫਤਿਹਗੜ੍ਹ ਸਾਹਿਬ)*

## ਬਾਬੇ ਦਾ ਝੂਠ

ਗੱਲ ਫਰਵਰੀ '96 ਦੀ ਹੈ। ਮੇਰੇ ਕਈ ਦੁਕਾਨਦਾਰ ਸਾਥੀ ਮੋਹਾਲੀ ਦੇ ਪਿੰਡ ਕੁੰਭੜਾ ਵਿੱਚ ਇੱਕ ਬਾਬੇ ਦੇ ਸ਼ਰਧਾਲੂ ਸਨ। ਉਹ ਬਾਬਾ ਬੀਬੀਆਂ ਨੂੰ ਮੁੰਡੇ ਦਿੰਦਾ, ਭੂਤ ਪ੍ਰੇਤ ਕੱਢਦਾ ਅਤੇ ਕਈ ਤਰ੍ਹਾਂ ਦੇ ਪਾਖੰਡ ਕਰਦਾ ਸੀ।

ਮੈਂ ਬਾਬੇ ਦੇ ਸ਼ਰਧਾਲੂਆਂ ਨੂੰ ਸਮਝਾਉਣ ਲਈ, ਉਹਨਾਂ ਨਾਲ ਬਾਬੇ ਦੀ ਚੌਂਕੀ ਤੇ ਵੀਰਵਾਰ ਨੂੰ ਗਿਆ। ਜਦੋਂ ਉਸ ਵਿੱਚ ਕਥਿਤ ਤੌਰ 'ਤੇ ਪੀਰ ਆਇਆ ਹੁੰਦਾ ਤਾਂ ਬਾਬਾ ਆਪਣੇ ਆਪ ਨੂੰ ਖੁਦਾਈ ਦਾ ਮਾਲਕ ਦੱਸਦਾ ਸੀ, ਉਹ ਕਈ ਤਰੀਕੇ ਵਰਤਦਾ ਭੂਤ ਕੱਢਣ ਲਈ। ਉਹ ਇਸਤਰੀਆਂ ਨੂੰ ਸਿਰ ਮਾਰਨ ਲਗਾ ਦਿੰਦਾ। ਇੱਕ ਇਸਤਰੀ ਨੂੰ ਉਸ ਨੇ ਬੱਚੇ ਦਾ ਵਰ ਦਿੰਦੇ ਹੋਏ ਕਿਹਾ, "ਜਾ ਬੇਟਾ ਅੱਜ ਤੋਂ ਮਹੀਨੇ ਨੂੰ ਤੇਰੇ ਘਰ ਪੁੱਤਰ ਜਨਮ ਲਏਗਾ। ਇਹ ਪੀਰ ਦਾ ਬਖਸ਼ਿਆ ਹੋਇਆ ਸੇਬ ਖਾ ਲੈ।" ਮੈਨੂੰ ਲੋਕਾਂ ਦੀ ਅਗਿਆਨਤਾ ਅਤੇ ਅੰਧਵਿਸ਼ਵਾਸੀਪੁਣੇ 'ਤੇ ਬੜੀ ਸ਼ਰਮ ਆਈ ਕਿ ਲੋਕਾਂ ਨੂੰ ਏਨਾ ਵੀ ਪਤਾ ਨਹੀਂ ਕਿ ਬੱਚਾ ਪੈਦਾ ਹੋਣ ਲਈ 9 ਮਹੀਨੇ ਲੱਗਦੇ ਹਨ। ਜਦੋਂ ਕਿ ਉਹ ਔਰਤ ਗਰਭਵਤੀ ਵੀ ਨਹੀਂ ਸੀ।

ਫਿਰ ਉਸ ਦੇ 'ਪੀਰ' ਨੇ ਮੈਨੂੰ ਆਵਾਜ਼ ਮਾਰੀ, "ਇੱਕ ਸਰਦਾਰ ਮੁੰਡਾ ਪੱਗ ਬੰਨ੍ਹੀ ਸੰਗਤ ਵਿੱਚ ਬੈਠਾ ਹੈ। ਪੀਰ ਨੇ ਮੈਨੂੰ ਸਭ ਕੁਝ ਦੱਸ ਦਿੱਤਾ ਹੈ। ਜੇ ਉਹ ਆਪਣੇ ਦਿਲ ਦੀ ਸ਼ੰਕਾ ਦੂਰ ਕਰਨੀ ਚਾਹੁੰਦਾ ਹੈ ਤਾਂ ਮੇਰੇ ਕੋਲ ਆਏ।" ਮੈਂ ਕਿਹਾ "ਬਾਬਾ ਜੀ ਮੈਂ ਬਹੁਤ ਦੁਖੀ ਹਾਂ। ਮੇਰਾ ਪ੍ਰੀਵਾਰ ਵੀ ਬਹੁਤ ਦੁਖੀ ਹੈ। ਤਿੰਨ ਚਾਰ ਸਾਲ ਹੋ ਗਏ ਮੇਰਾ ਚਾਚਾ, ਜਿਸਦੀ ਉਮਰ ਪੈਂਤੀ ਸਾਲ ਹੈ, ਘਰੋਂ ਗਾਇਬ ਹੈ। ਸਾਨੂੰ ਨਹੀਂ ਪਤਾ ਕਿ ਉਹ ਖੁਦ ਘਰ ਛੱਡ ਗਿਆ ਹੈ ਜਾਂ ਖਾੜਕੂਆਂ ਨੇ ਮਾਰ ਦਿੱਤਾ ਹੈ ਜਾਂ ਪੁਲੀਸ ਨੇ। ਅਸੀਂ ਉਸ ਨੂੰ ਬਹੁਤ ਲੱਭਿਆ। ਕਈ ਸਿਆਣਿਆਂ ਤੋਂ ਪੁੱਛਿਆ ਵੀ ਲਈ। ਹੁਣ ਤੁਹਾਡੇ ਕੋਲ ਉਮੀਦ ਲੈ ਕੇ ਆਇਆ ਹਾਂ।" ਉਸ ਵਿੱਚ 'ਪੀਰ ਦੀ ਮਿਹਰ' ਆਈ ਹੋਈ ਸੀ। ਉਸ ਨੇ ਅੱਖਾਂ ਬੰਦ ਕੀਤੀਆਂ ਤੇ ਮੈਨੂੰ ਦੱਸਿਆ ਕਿ ਤੇਰਾ ਚਾਚਾ ਜਿਉਂਦਾ ਹੀ ਹੈ। ਮੈਂ ਉਸ ਨੂੰ ਇੱਕ ਢਾਬੇ ਤੇ ਬੈਠਾ ਦੇਖ ਰਿਹਾ ਹਾਂ। ਉਹ ਘਰੇ ਨਾਰਾਜ਼ ਹੈ। ਮੈਂ ਕਿਹਾ ਬਾਬਾ ਜੀ ਉਸ ਨੂੰ ਬੁਲਾਓ। ਤਾਂ ਬਾਬੇ ਨੇ ਕਿਹਾ "ਮੈਂ ਬੁਲਾਉਣਾ ਹੈ ? ਪੀਰ ਬੰਨ੍ਹ ਕੇ ਲੈ ਆਏਗਾ।" ਮੈਂ ਕਿਹਾ :"ਬਾਬਾ ਜੀ ਫਿਰ ਮੈਨੂੰ ਕੋਈ ਹੁਕਮ ਹੈ ਤਾਂ ਦੱਸੋ।" ਤਾਂ ਬਾਬੇ ਨੇ ਕਿਹਾ, "ਪੀਰ ਕੜਾਹੀ ਮੰਗਦਾ ਹੈ। ਕੜਾਹੀ ਦੇ ਦੇਵੋ, ਚਾਰ ਛੇ ਮਹੀਨੇ ਵਿੱਚ ਘਰ ਆ ਜਾਏਗਾ।" ਬਾਬੇ ਦੇ ਸ਼ਰਧਾਲੂ ਨੇ ਮੈਨੂੰ ਕੜਾਹੀ ਦਾ ਖਰਚਾ ਦੱਸ ਦਿੱਤਾ। ਮੈਂ ਕਿਹਾ "ਬਾਬਾ ਜੀ ਕੜਾਹੀ ਕਦੋਂ ਦੇਣੀ ਹੈ ?" ਤਾਂ ਬਾਬੇ ਨੇ ਮੇਰੀ ਕੰਡੀਸ਼ਨ ਨੂੰ ਦੇਖ ਕੇ ਕਿਹਾ, "ਅੱਜ ਹੀ ਦੇਦੇ।" ਫਿਰ ਮੈਂ ਬਾਬੇ ਤੋਂ ਬਚਣ ਲਈ ਕਿਹਾ, "ਬਾਬਾ ਜੀ ਅੱਜ ਤਾਂ ਜੇਬ ਖਾਲੀ ਹੈ। ਅਗਲੇ ਵੀਰਵਾਰ ਦੇ ਸਕਦਾ ਹਾਂ।" ਤਾਂ ਬਾਬੇ ਨੇ ਕਿਹਾ, "ਫਿਰ ਮੈਂ ਅਗਲੇ ਵੀਰਵਾਰ ਤੋਂ ਆਪਣੇ ਪੀਰ ਦੀ ਕਾਰਵਾਈ ਸ਼ੁਰੂ ਕਰਵਾ ਦਿਆਂਗਾ।"

ਫਿਰ ਮੈਂ ਤੇ ਮੇਰੇ ਸਾਥੀ ਬਾਬੇ ਨੂੰ ਮੱਥਾ ਟੇਕ ਕੇ ਆਗਿਆ ਲੈ ਕੇ ਚੌਂਕੀ ਤੋਂ ਬਾਹਰ ਆ ਗਏ। ਮੈਂ ਆਪਣੇ ਸਾਥੀਆਂ ਨੂੰ ਕਿਹਾ, "ਓ ਮੂਰਖੋ ! ਤੁਹਾਡਾ ਬਾਬਾ ਪਾਖੰਡੀ ਹੈ। ਜਿਸ ਦਾ ਪੀਰ ਇੰਨੀ ਗੱਲ ਨਹੀਂ ਦੱਸ ਸਕਦਾ ਕਿ ਮੈਂ ਝੂਠ ਬੋਲ ਰਿਹਾ ਹਾਂ। ਉਹ ਤੁਹਾਡੇ ਕੀ ਦੁੱਖ ਦੂਰ ਕਰੇਗਾ। ਮੇਰਾ ਕੋਈ ਚਾਚਾ ਘਰੋਂ ਗਾਇਬ ਨਹੀਂ। ਘਰ ਜਾ ਕੇ ਦੇਖ ਲਓ। ਮੈਂ ਤਾਂ ਬਾਬੇ ਨੂੰ ਪਾਖੰਡੀ ਸਾਬਤ ਕਰ ਕੇ ਤੁਹਾਡਾ ਵਿਸ਼ਵਾਸ ਬਾਬੇ ਵਿੱਚੋਂ ਖਤਮ ਕਰਨ ਆਇਆ ਸੀ।" ਇਸ ਤੇ ਉਨ੍ਹਾਂ ਨੇ ਆਪਣੀ ਅੰਨ੍ਹੀ ਸ਼ਰਧਾ 'ਤੇ ਬਹੁਤ ਸ਼ਰਮ ਮਹਿਸੂਸ ਕੀਤੀ ਤੇ ਮੇਰੀ ਬੜੀ ਤਾਰੀਫ਼ ਕੀਤੀ ਅਤੇ ਅੱਗੇ ਤੋਂ ਕਿਸੇ ਵੀ ਬਾਬੇ ਕੋਲ ਨਾ ਜਾਣ ਦਾ ਪ੍ਰਣ ਕੀਤਾ।

*ਸਤਨਾਮ ਸਿੰਘ ਦਾਊਂ*





# ਤਿੰਨ ਕਵਿਤਾਵਾਂ

## ਡੇਰੇ ਬਨਾਮ ਤਰਕ-ਸਿਪਾਹੀ

ਦੂਰ ਪਿੰਡੋਂ ਇੱਕ ਡੇਰਾ ਪੈਂਦਾ, ਸਾਧਾਂ ਦਾ ਸੀ ਚੌਣਾ ਰਹਿੰਦਾ।
ਵੱਡਾ ਸਾਧ ਸੀ ਕੱਢਦਾ ਭੂਤ, ਨਾਲ ਚਿਮਟਿਆਂ ਕਰਦਾ ਸੂਤ।
ਭੋਲੇ-ਭਾਲੇ ਲੋਕੀਂ ਫਸਦੇ, ਆਪੋ ਆਪਣਾ ਦੁੱਖ ਪਏ ਦਸਦੇ।
ਕਿਸੇ ਦਾ ਪਤੀ ਸ਼ਰਾਬੀ ਰਹਿੰਦਾ, ਕਿਸੇ ਦਾ ਗੰਦੀ ਢਾਣੀ ਬਹਿੰਦਾ।
ਰਾਤ ਹਨੇਰੇ ਛਾਇਆ ਪੈਂਦੀ, ਖਜਾਨੇ ਵਿੱਚ ਨਾ ਬਰਕਤ ਰਹਿੰਦੀ।
ਲੜਕੀ ਇੱਕ ਮਨੋਰੋਗ ਦੀ ਮਾਰੀ, ਪੀਲੀ ਭੂਕ ਜੋ ਹੋਈ ਸਾਰੀ।
ਸਾਧ ਦੇ ਕੌਤਕ ਮਹਿਮਾ ਭਾਰੀ, ਬਚ ਜਾਏ ਸਾਡੀ ਲਾਡ-ਦੁਲਾਰੀ।
ਵਾਜੇ ਸਾਜ਼ ਅਨੇਕਾਂ ਵੱਜਦੇ, ਭਿਆਨਕ ਬੜੇ ਜੈਕਾਰੇ ਗੱਜਦੇ।
ਕਸਰ ਓਪਰੀ ਕਹਿਣ ਉਹ ਭੱਜਜੂ, ਮੁੜ ਉਮਰਾਂ ਦੀ ਰੇਖਾ ਲੱਗਜੂ।
ਖੂੰਡੇ ਮਾਰੇ, ਚਿਮਟੇ ਮਾਰੇ, ਪਾਸੇ ਭੰਨ ਦਿਖਾਏ ਤਾਰੇ।
ਸ਼ਰਾਬੀ-ਮਕਰੇ ਸਾਧ ਤੇ ਚੇਲੇ, ਹੋਸ਼ ਨਾ ਕਰਦੇ ਕਿਸੇ ਵੀ ਵੇਲੇ।
ਉਨ੍ਹਾਂ ਕੁੱਟਿਆ ਹਰ ਵਾਹ ਲਾਈ, ਬਣਗੇ ਕੰਜਰ ਢੀਠ ਕਸਾਈ।
ਮਾਂ ਦਾ ਦਿਲ ਪਸੀਜਣ ਲੱਗਾ, ਨਾਲੇ ਕਾਲਜਾ ਹੌਲਣ ਲੱਗਾ।
ਪੜ੍ਹੇ ਲਿਖੇ ਵੀ ਬੁੱਧੂ ਬਣਗੇ, ਐਤਵਾਰਾਂ ਦੀਆਂ ਚੌਕੀਆਂ ਭਰਦੇ।
ਹਾਲ ਦੁਹਾਈ ਚੀਕਾਂ ਪਈਆਂ, ਨਬਜ਼ਾਂ ਮੁੱਕਣ ਕਿਨਾਰੇ ਗਈਆਂ।
ਸੱਦੇ ਇੱਕ ਨੇ ਦੋ ਤਿੰਨ ਭਾਈ, ਅਸਲੋਂ ਹੈ ਸਨ ਤਰਕ-ਸਿਪਾਹੀ।
ਤਰਕਸ਼ੀਲਾਂ ਨੇ ਮਤਾ ਪਕਾਇਆ, ਸਾਧਾਂ ਦੇ ਗਲ ਗਾਫ਼ਾ ਪਾਇਆ।
'ਗੂਠੇ ਰੱਖੇ ਸੰਘੀਆਂ ਉੱਤੇ, ਫਸ ਗਏ ਠੱਗ ਇਹ ਬੜੇ ਕਸੂਤੇ।
ਭੋਲੇ ਭਾਲੇ ਲੋਕ ਸਮਝਾਏ, ਵਹਿਮਾਂ ਵਿੱਚੋਂ ਬਾਹਰ ਕਢਾਏ।
ਉਸਦੀ ਹਾਲਤ ਉਨ੍ਹਾਂ ਪੜ੍ਹ ਲਈ, ਓਦਣ ਤੋਂ ਧੀ ਨੌਬਰ ਹੋ ਗਈ।

*ਸੁਖਦੇਵ ਸਿੰਘ ਸਿੱਧੂ, ਸਿੱਧਵਾਂ ਦੋਨਾ।*

## ਦੇਰ ਨਾ ਕਰ

ਉਂਝ ਤਾਂ ——
ਤੈਅ ਕਰ ਲਿਆ ਹੈ ਤੂੰ ਬੇਸ਼ੱਕ,
ਪੁਲਾੜ ਤੱਕ ਵੀ ਸਫ਼ਰ।
ਪਰ ਨਹੀਂ ਪੁੱਜ ਸਕਿਆ,
ਨਿੱਛ ਦੇ ਵੱਜਣ ਤੋਂ
ਅਤੇ ਬਿੱਲੀ ਦੇ ਰਸਤਾ ਕੱਟਣ ਤੋਂ ਅਗਾਂਹ।
ਬੇਸ਼ੱਕ ——
ਤੋੜ ਦਿੱਤੇ ਤੂੰ,
ਅਨੇਕਾਂ ਹੀ ਬੰਧਨ।
ਪਰ ਨਹੀਂ ਟੁੱਟ ਸਕਿਆ,
ਤੈਥੋਂ ਤੇਰੇ
ਆਪਣੇ ਹੀ ਡੌਲੇ ਤੇ ਬੰਨ੍ਹਿਆ ਤਵੀਤ
ਕਿਸਮਤ ਨੂੰ ਕਿਉਂ ਕੋਸਦੈਂ ?
ਜੇ ਤੈਥੋਂ ਕਾਬੂ ਨਹੀਂ ਹੁੰਦੀ,
ਨਿੱਛ ਤੋਂ ਬਾਦ ਦੀ ਉਤੇਜਨਾ।
ਜੇ ਤੇਰੇ 'ਚ ਹਿੰਮਤ ਨਹੀਂ,
ਬਿੱਲੀ ਦੇ ਕੱਟੇ ਰਸਤੇ ਤੋਂ ਟੱਪਣ ਦੀ,
ਤੇ ਯਾਦ ਰੱਖੀਂ ——
ਤੇਰੇ ਡੌਲੇ ਤੇ ਬੰਨ੍ਹਿਆ ਤਵੀਤ,
ਤੇਰੇ ਹੀ ਡੌਲੇ ਨੂੰ,
ਲਾ ਰਿਹਾ ਏ ਖੋਰਾ।
ਹੌਲੀ ਹੌਲੀ,
ਬਣ ਜਾਏਗਾ ਨਾਸੂਰ।
ਅਜੇ ਵੇਲਾ ਏ, ਦੇਰ ਨਾ ਕਰ.........

*ਗੁਰਚਰਨ ਸਿੰਘ ਆਲੋਵਾਲੀਆ*

## ਬਾਲ ਕਲਮ ਤੋਂ

ਸਹਿ ਚੁੱਕੇ ਜਿੰਨਾ ਸਹਿਣਾ ਸੀ,
ਜ਼ੁਲਮ
ਸਾਧਾਂ ਦਾ, ਪਾਖੰਡੀਆਂ ਦਾ
ਹੁਣ ਸਮਾਂ ਆ ਗਿਆ ਹੈ
ਚਿਹਰਾ ਬੇਨਕਾਬ ਕਰਨਾ
ਏਨਾ ਘੁਮੰਡੀਆਂ ਦਾ
ਕਦੇ ਜੋਤਸ਼ੀ ਬਣਕੇ ਕਦੇ ਧਰਮ ਦੇ ਠੇਕੇਦਾਰ
ਜ਼ੁਲਮ ਕਮਾਇਆ ਲੋਕਾਂ ਤੇ ਬੇਸ਼ੁਮਾਰ
ਹੁਣ ਆਈ ਸਾਡੀ ਵਾਰੀ ਹੈ
ਅਸਾਂ ਵੀ ਦਿਲ ਵਿੱਚ ਧਾਰੀ ਹੈ
ਦੇਕੇ ਸਾਥ ਤਰਕਸ਼ੀਲਾਂ ਦਾ
ਨਾ ਆਖਾ ਮੰਨਣਾ ਇਨ੍ਹਾਂ ਪਾਖੰਡੀਆਂ ਦਾ
ਸਹਿ ਚੁੱਕੇ ਜਿੰਨਾ ਸਹਿਣਾ ਸੀ.......

*ਸ਼ਾਲੂ ਨੰਦਾ*
*ਸ਼੍ਰੇਣੀ +2, ਖਮਾਣੋਂ ਕਲਾਂ*



## ਸ਼ੰਕਾ ਨਵਿਰਤੀ

ਸ਼ੰਕਾ : ਸਾਡੇ ਟੀਚਰ ਕਹਿੰਦੇ ਹੁੰਦੇ ਨੇ ਕਸਰ ਵਗੈਰਾ ਨਹੀਂ ਹੁੰਦੀ ਇਹ ਤਾਂ ਮਨ ਦਾ ਵਹਿਮ ਹੁੰਦਾ ਹੈ। ਅੰਕਲ, ਜਦੋਂ ਅਸੀਂ ਜਾਣਦੇ ਹਾਂ ਕਿ ਸਾਡੇ ਸਰੀਰ ਵਿੱਚ 'ਮਨ' ਨਾਮ ਦੀ ਕੋਈ ਚੀਜ਼ ਨਹੀਂ ਤਾਂ ਇਸ ਸ਼ਬਦ ਦੀ ਵਰਤੋਂ ਕਿਉਂ ? ਜੇ ਮਨ ਨਾਮ ਦੀ ਕੋਈ ਚੀਜ਼ ਹੈ ਤਾਂ ਦੱਸਿਆ ਜਾਵੇ ਕਿ ਇਹ ਸਰੀਰ ਦੇ ਕਿਸ ਹਿੱਸੇ ਵਿੱਚ ਹੈ।

*ਸੋਨਦੀਪ ਕੌਰ*
*ਫੂਲੇਵਾਲਾ (ਮੋਗਾ)*

ਨਵਿਰਤੀ : ਅੱਜ ਦਾ ਮਨੁੱਖ ਬਹੁਤ ਗੁੰਝਲਦਾਰ ਅਤੇ ਹਜ਼ਾਰਾਂ ਸਦੀਆਂ ਚੱਲੇ ਜੀਵ-ਵਿਕਾਸ ਦਾ ਸਿੱਟਾ ਹੈ। ਇਸ ਲੰਮੇ ਅਤੇ ਗੁੰਝਲਦਾਰ ਜੀਵ ਵਿਕਾਸ ਦੌਰਾਨ ਮਨੁੱਖ ਦਾ ਤੰਤੂ-ਪ੍ਰਬੰਧ (Nervous System) ਵਿਕਸਿਤ ਹੋਇਆ ਹੈ। ਇਸ ਤੰਤੂ-ਪ੍ਰਬੰਧ ਦੀਆਂ ਸੂਖਮ ਨਾੜੀਆਂ ਸਾਰੇ ਸਰੀਰ ਵਿੱਚ ਫੈਲੀਆਂ ਹੋਈਆਂ ਹਨ। ਰੀੜ੍ਹ ਦੀ ਹੱਡੀ ਵਾਲੀ ਮੁੱਖ ਨਾੜੀ ਰਾਹੀਂ ਇਨ੍ਹਾਂ ਦਾ ਮੁੱਖ ਕੰਟਰੋਲ-ਕੇਂਦਰ ਖੋਪੜੀ ਵਿੱਚ ਸਥਿਤ ਦਿਮਾਗ ਹੈ। ਦਿਮਾਗ ਅਤਿਅੰਤ ਗੁੰਝਲਦਾਰ ਸੂਖਮ ਜੀਵ-ਪਦਾਰਥ ਹੈ ਜਿਸ ਵਿੱਚ ਮਨੁੱਖੀ ਸੋਚ-ਵਿਚਾਰ ਆਦਿ ਦਾ ਕੰਮ ਚਲਦਾ ਹੈ। ਗੁੰਝਲਦਾਰ ਜੀਵ-ਰਸਾਇਣਕ ਕ੍ਰਿਆਵਾਂ ਰਾਹੀ ਸਰੀਰ ਦੇ ਵੱਖ ਵੱਖ ਅੰਗਾਂ ਤੋਂ ਸੁਨੇਹੇ ਲੈਣ, ਸੁਨੇਹੇ ਦੇਣ, ਸੋਚਣ-ਵਿਚਾਰਨ, ਯਾਦ ਰੱਖਣ, ਕਲਪਨਾ ਕਰਨ, ਖਿਆਲਾਂ ਨੂੰ ਸੰਗਠਿਤ ਕਰਨ, ਸਿੱਟੇ ਕੱਢਣ ਆਦਿ ਦੀਆਂ ਮਾਨਸਿਕ ਕ੍ਰਿਆਵਾਂ ਚਲਦੀਆਂ ਹਨ ਅਤੇ ਚੇਤਨਾ ਹੋਂਦ ਵਿੱਚ ਆਉਂਦੀ ਹੈ। ਇਨ੍ਹਾਂ ਸਾਰੀਆਂ ਕਿਰਿਆਵਾਂ ਦੇ ਕੁੱਲ ਸਿਸਟਮ ਨੂੰ ਮਨ ਦਾ ਨਾਂ ਦਿੱਤਾ ਜਾਂਦਾ ਹੈ। ਆਮ ਬੋਲਚਾਲ ਦੀ ਭਾਸ਼ਾ ਵਿੱਚ ਕਈ ਵਾਰ ਮਨ ਨੂੰ ਦਿਮਾਗ ਦੇ ਅਰਥਾਂ ਵਿੱਚ ਵੀ ਵਰਤ ਲਿਆ ਜਾਂਦਾ ਹੈ ਪਰ ਅਸਲ ਵਿੱਚ ਦਿਮਾਗ ਵਿੱਚ ਵਾਪਰਦੀਆਂ ਮਾਨਸਿਕ ਕਿਰਿਆਵਾਂ ਦੇ ਸਿੱਟੇ ਵਜੋਂ ਪੈਦਾ ਹੁੰਦੇ ਸੋਚਣ ਅਤੇ ਮਹਿਸੂਸਣ ਦੇ ਗੁਣ ਨੂੰ ਮਨ ਕਿਹਾ ਜਾਂਦਾ ਹੈ। ਰੂਪਕੀ ਪੱਧਰ 'ਤੇ ਸਮਝਣਾ ਹੋਵੇ ਤਾਂ ਜੇ ਦਿਮਾਗ ਟੈਲੀਵਿਜ਼ਨ ਹੈ ਤਾਂ ਮਨ, ਸਕਰੀਨ ਅਤੇ ਸਕਰੀਨ ਉੱਪਰ ਫੋਟੋ, ਦੋਹਾਂ ਨੂੰ ਕਿਹਾ ਜਾਂਦਾ ਹੈ। ਦਿਮਾਗ, ਮਨ, ਚੇਤਨਾ ਬੜੇ ਗੁੰਝਲਦਾਰ ਸੰਕਲਪ ਹਨ। ਇਨ੍ਹਾਂ ਦਾ ਵਧੇਰੇ ਗਿਆਨ ਲੈਣ ਲਈ ਮਨੁੱਖੀ ਤੰਤੂ ਪ੍ਰਬੰਧ, ਮਨੁੱਖੀ ਜੀਵ ਵਿਕਾਸ ਅਤੇ ਜੀਵ-ਰਸਾਇਣਿਕ ਕਿਰਿਆਵਾਂ ਦੀ ਵਿਗਿਆਨਕ ਜਾਣਕਾਰੀ ਹੋਣੀ ਚਾਹੀਦੀ ਹੈ।

ਸੋ ਇਹ ਗੱਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਤਰਕਸ਼ੀਲ ਸੁਸਾਇਟੀ ਦਿਮਾਗ, ਮਨ, ਚੇਤਨਾ ਆਦਿ ਦੀ ਹੋਂਦ ਨੂੰ ਭੌਤਿਕ ਪੱਖੋਂ ਪ੍ਰਵਾਨਦੀ ਹੈ ਜਾਂ ਮਾਨਸਿਕ ਪੱਖ ਤੋਂ ਸਮਝਦੀ ਹੈ। ਪਰ ਕਿਸੇ ਆਤਮਾ ਨਾਂ ਦੀ ਚੀਜ਼ ਨੂੰ ਨਹੀਂ ਮੰਨਦੀ ਕਿਉਂਕਿ ਆਤਮਾ ਦਾ ਸੰਕਲਪ ਵਿਗਿਆਨਕ ਨਹੀਂ ਹੈ।

## ਬਿਨਾਂ ਧਾਰਮਿਕ ਰਸਮਾਂ ਤੋਂ ਵਿਆਹ

ਤਰਕਸ਼ੀਲ ਜਿੱਥੇ ਵਹਿਮਾਂ-ਭਰਮਾਂ ਦੀ ਗੱਲ ਕਰਦੇ ਹਨ, ਉੱਥੇ ਖੁਸ਼ੀਆਂ-ਗਮੀਆਂ ਦੇ ਮੌਕੇ ਕੀਤੀਆਂ ਜਾਂਦੀਆਂ ਬੇਲੋੜੀਆਂ ਰਸਮਾਂ ਦਾ ਵੀ ਵਿਰੋਧ ਕਰਦੇ ਹਨ। ਇਸੇ ਹੀ ਤਰ੍ਹਾਂ ਦਾ ਪਿਛਲੇ ਦਿਨੀਂ ਇਕਾਈ ਭਦੌੜ ਦੇ ਮੈਂਬਰ ਸੁਖਦੇਵ ਸਿੰਘ 'ਸੰਧੂ ਕਲਾਂ' ਦਾ ਵਿਆਹ ਕੀਤਾ ਗਿਆ, ਜਿਸ ਵਿੱਚ ਉਹਨਾਂ ਸਾਰੀਆਂ ਰਸਮਾਂ ਨੂੰ ਵਿਆਹ ਵਿੱਚੋਂ ਕੱਢ ਦਿੱਤਾ ਗਿਆ, ਜਿਨ੍ਹਾਂ ਦੀ ਅੱਜ ਦੇ ਵਿਗਿਆਨਕ ਯੁੱਗ ਵਿੱਚ ਕੋਈ ਲੋੜ ਨਹੀਂ ਹੈ। ਇਹ ਵਿਆਹ ਬਿਨਾਂ ਧਾਰਮਿਕ ਰਸਮਾਂ ਤੋਂ ਹਟਵਾਂ ਇੱਕ ਅਗਾਂਹਵਧੂ ਸੋਚ ਵਾਲਾ ਸੀ। ਇਸੇ ਤਰ੍ਹਾਂ ਹੀ ਇੱਕ ਹੋਰ ਮੈਂਬਰ ਮਿੱਠੂ ਜੰਗੀਆਣਾ ਨੇ ਵੀ ਆਪਣੀਆਂ ਲੜਕੀਆਂ ਦੇ ਵਿਆਹ ਬਿਨਾਂ ਧਾਰਮਿਕ ਰਸਮਾਂ ਤੋਂ ਕੀਤੇ।

ਲੋਕਾਂ ਨੇ ਇਹਨਾਂ ਵਿਆਹਾਂ ਨੂੰ ਬਹੁਤ ਪਸੰਦ ਕੀਤਾ। ਮਾਲਵੇ ਦੇ ਜੋਨ ਆਰਗੇਨਾਈਜ਼ਰ ਮਾ. ਰਾਜਿੰਦਰ ਭਦੌੜ ਨੇ ਲੋਕਾਂ ਨੂੰ ਅਪੀਲ ਕੀਤੀ ਕਿ 'ਅੱਜ ਲੋੜ ਹੈ ਸਾਨੂੰ ਇਸ ਤਰ੍ਹਾਂ ਦੇ ਵਿਆਹ ਕਰਨ ਦੀ ਜਿੱਥੇ ਕੋਈ ਬੇਲੋੜੀਆਂ ਰਸਮਾਂ ਨਾ ਹੋਣ। ਇਹ ਲੋਕਾਂ ਦਾ ਇਕੱਠ ਹੀ ਸਭ ਕੁਝ ਹੁੰਦਾ ਹੈ। ਕੱਲ੍ਹ ਨੂੰ ਜੇਕਰ ਕਿਸੇ ਰਿਸ਼ਤੇ ਵਿੱਚ ਲੜਾਈ ਝਗੜਾ ਹੋ ਜਾਵੇ ਤਾਂ ਇਹਨਾਂ ਲੋਕਾਂ ਨੇ ਹੀ ਇਸ ਝਗੜੇ ਨੂੰ ਠੀਕ ਕਰਨਾ ਹੈ। ਸਾਡੀਆਂ ਧੀਆਂ-ਭੈਣਾਂ ਨੂੰ ਦਾਜ ਦੀ ਬਲੀ ਚੜ੍ਹਾਇਆ ਜਾ ਰਿਹਾ ਹੈ ਤੇ ਰਿਸ਼ਤੇ ਵਿੱਚੋਂ ਹੀ ਟੁੱਟਣ ਦੀਆਂ ਅਸੀਂ ਆਮ ਹੀ ਗੱਲਾਂ ਸੁਣਦੇ ਹਾਂ, ਜਦੋਂ ਕਿ ਇਹ ਰਿਸ਼ਤੇ ਉਹਨਾਂ ਸਾਰੀਆਂ ਧਾਰਮਿਕ ਰਸਮਾਂ ਦੇ ਅਧਾਰਤ ਕੀਤੀਆਂ ਜਾਂਦੀਆਂ ਹਨ। ਸੋ ਆਉ ਅਸੀ ਇਹਨਾਂ ਸਾਰੀਆਂ ਸਮਾਜਿਕ ਬੁਰਾਈਆਂ ਤੋਂ ਜਾਣੂ ਹੁੰਦੇ ਹੋਏ ਵਿਗਿਆਨਕ ਸੋਚ ਨੂੰ ਅਪਣਾਈਏ।'

*ਬਲਵੀਰ 'ਸੰਧੂ ਕਲਾਂ'*

### ਪਖੰਡੀਏ

*ਦਰਸ਼ਨ ਸਿੰਘ ਚੰਬਲ*

ਹੀਰੇ ਸਾਂਭ ਲੈ ਬੋਰੀਆ-ਬਿਸਤਰਾ ਹੁਣ,
ਚੱਲਣ ਦਿੰਦੇ ਨਾ ਠੱਗੀਆਂ ਠੋਰੀਆਂ ਨੀ।
ਗੜਵਾ ਹੁਣ ਵਿਖਾਊ ਇੱਥੇ ਕੀ ਕੌਤਕ,
ਝੱਟ ਪਕੜ ਲੈਂਦੇ ਕੀਤੀਆਂ ਮੋਰੀਆਂ ਨੀ।
ਕਿਤੇ ਪੁਲਸ ਦੇ ਨਾ ਚੜ੍ਹ ਜਾਈਏ ਧੱਕੇ,
ਦਿਨ ਦਿਹਾੜੇ ਰਹੇ ਕਰਦੇ ਚੋਰੀਆਂ ਨੀ।
'ਚੰਬਲ' ਚੱਲਣ ਦੇਣੇ ਨਾ ਪਾਖੰਡ ਇੱਥੇ,
ਤਰਕਸ਼ੀਲਾਂ ਨੇ ਗੱਲਾਂ ਹੁਣ ਤੋਰੀਆਂ ਨੀ।



ਤਰਕ ਦਰਪਣ :

## ਬਹਿਸ਼ਤੀ ਦਰਵਾਜ਼ਾ

*ਅਵਤਾਰ ਗੋਂਦਾਰਾ*

ਅੱਜ ਦੇ ਦੌਰ 'ਚ, ਧਰਤੀ ਉੱਪਰ, ਕਿਸੇ ਵੀ ਦੇਸ਼ ਦਾ ਪ੍ਰਬੰਧ ਅਜਿਹਾ ਨਹੀਂ ਜੋ ਆਪਣੇ ਲੋਕਾਂ ਨੂੰ ਜ਼ਿੰਦਗੀ ਨਾਲ ਜੋੜਦਾ ਹੋਵੇ, ਉਸਦੀ ਸਾਰਥਿਕਤਾ ਉਜਾਗਰ ਕਰਦਾ ਹੋਵੇ, ਉਹਨਾਂ ਵਿੱਚ ਮਨੁੱਖ ਹੋਣ ਦੇ ਮਾਣ ਨੂੰ ਜਗਾਉਂਦਾ ਹੋਵੇ ਜਾਂ ਉਹਨਾਂ ਨੂੰ ਸਮਾਜਕ ਜ਼ਿੰਦਗੀ ਜਿਉਂਦਿਆਂ ਹੁਲਾਰੇ ਵਿੱਚ ਲੈ ਕੇ ਜਾਂਦਾ ਹੋਵੇ। ਜੋ ਬਹਿਸ਼ਤ ਦੇ ਮਨੋਵਿਗਿਆਨਕ ਲਾਰਿਆਂ ਤੋਂ ਲੋਕਾਂ ਨੂੰ ਸੁਰਖ਼ਰੂ ਕਰਦਾ ਹੋਵੇ। ਦੁਨੀਆਂ ਵਿੱਚ 'ਸਵਰਗ' ਵਜੋਂ ਜਾਣੇ ਜਾਂਦੇ ਦੇਸ਼ ਅਮਰੀਕਾ ਵਿੱਚ ਸਮੂਹਕ ਖੁਦਕੁਸ਼ੀਆਂ ਦੀ ਘਟਨਾ ਨੂੰ ਇਸੇ ਪ੍ਰਸੰਗ ਵਿੱਚ ਦੇਖਣ ਦੀ ਲੋੜ ਹੈ। ਮਾਰਚ ਦੇ ਮਹੀਨੇ ਕੈਲੀਫੋਰਨੀਆ ਸੂਬੇ ਦੇ ਇੱਕ ਸ਼ਹਿਰ ਦੀ ਆਲੀਸ਼ਾਨ ਇਮਾਰਤ ਵਿੱਚੋਂ 39 ਔਰਤਾਂ ਮਰਦਾਂ ਦੀਆਂ ਲਾਸ਼ਾਂ ਬਰਾਮਦ ਹੋਈਆਂ। ਇਹਨਾਂ ਵਿੱਚੋਂ ਇੱਕੀ ਔਰਤਾਂ ਅਤੇ ਅਠਾਰਾਂ ਮਰਦ ਸਨ ਜਿਨ੍ਹਾਂ ਦੀ ਉਮਰ ਵੀਹ ਤੋਂ ਬਹੱਤਰ ਸਾਲਾਂ ਦੇ ਵਿਚਕਾਰ ਸੀ। ਘਟਨਾ ਦੇ ਦਿਨੀਂ ਅਸਮਾਨ ਵਿੱਚ ਪੂਛਲ ਤਾਰੇ ਹੇਲ-ਬੌਪ ਦੇ ਦਿਖਾਈ ਦੇਣ ਨੇ ਆਤਮਘਾਤੀਆਂ ਨੂੰ ਸਮੂਹਕ ਖੁਦਕਸ਼ੀਆਂ ਲਈ ਉਕਸਾਇਆ। ਸਾਰਿਆਂ ਨੇ ਫੈਨੋਬਾਰਬੀਟਲ (Phenobarbital) ਨਾਮੀ ਨਸ਼ੀਲੇ ਪਦਾਰਥ ਦੀ ਮਿਲਾਵਟ ਵਾਲਾ ਪ੍ਰਸ਼ਾਦ ਖਾਧਾ ਅਤੇ ਉਸਤੋਂ ਬਾਦ ਥੋੜ੍ਹੀ-ਥੋੜ੍ਹੀ ਵੋਦਕਾ ਪੀਤੀ ਤਾਂ ਜੋ ਨਸ਼ੇ ਦਾ ਅਸਰ ਵੱਧ ਪ੍ਰਭਾਵੀ ਹੋਵੇ। ਫੈਨੋਬਾਰਬੀਟਲ ਅਜਿਹਾ ਨਸ਼ੀਲਾ ਪਦਾਰਥ ਹੈ ਜਿਸ ਦੇ ਸੇਵਨ ਨਾਲ ਕੁਝ ਘੰਟਿਆਂ ਬਾਅਦ ਸਾਹ ਦੀ ਪ੍ਰਕਿਰਿਆ ਰੁਕ ਜਾਂਦੀ ਹੈ ਅਤੇ ਬੰਦੇ ਨੂੰ ਮਰਦਿਆਂ ਤਕਲੀਫ਼ ਨਹੀਂ ਹੁੰਦੀ। ਮਰਨ ਵਾਲੇ ਸਾਰੇ ਔਰਤ ਮਰਦ ਪੜ੍ਹੇ ਲਿਖੇ ਅਤੇ ਖਾਂਦੇ ਪੀਂਦੇ ਘਰਾਂ ਦੇ ਸਨ। ਇਸ ਸਾਰੇ ਹੀ 'ਬਹਿਸ਼ਤੀ ਦਰਵਾਜ਼ੇ' (Heaven's Gate) ਨਾਮੀ ਪੰਥ ਦੇ ਮੈਂਬਰ ਸਨ ਜਿਨ੍ਹਾਂ ਦਾ ਗੁਰੂ ਮਾਰਸ਼ਲ ਐਪਲਵਾਈਟ ਸੀ। ਇੱਕ ਪੱਤਰਕਾਰ ਨੂੰ ਇਸ ਨੇ ਦੱਸਿਆ, "ਪ੍ਰਭੂ ਈਸਾ ਮਸੀਹ ਪੁਲਾੜ ਗੱਡੀ ਵਿੱਚ ਆਉਂਦੇ ਹਨ ਅਤੇ ਜਿਹੜਾ ਚੱਲਣ ਲਈ ਤਿਆਰ ਹੋਵੇ ਉਸਨੂੰ ਨਾਲ ਲੈ ਜਾਂਦੇ ਹਨ।" ਉਸ ਨੇ 'ਬਹਿਸ਼ਤੀ ਦਰਵਾਜ਼ਾ' ਨਾਮੀ ਪੰਥ ਦੀ ਨੀਂਹ ਰੱਖੀ। ਇਹੀ ਢੰਗ ਇਰਾਨੀ ਧਾਰਮਿਕ ਆਗੂ ਖੁਮੈਨੀ ਨੇ ਵੀ ਅਪਣਾਇਆ ਸੀ ਜਦੋਂ ਉਸਨੇ ਨੌਜਵਾਨਾਂ ਦੇ ਗਲਾਂ ਵਿੱਚ 'ਬਹਿਸ਼ਤ' ਨੂੰ ਲੱਗਣ ਵਾਲੀਆਂ ਚਾਬੀਆਂ, ਤਵੀਤ ਬਣਾ ਕੇ ਟੰਗੀਆਂ ਅਤੇ ਉਨ੍ਹਾਂ ਨੂੰ ਇਰਾਨ ਇਰਾਕ ਜੰਗ ਦੀ ਅੱਗ ਵਿੱਚ ਹਸਦੇ ਹਸਦੇ ਸੜਨ ਲਈ ਝੋਕਿਆ।

ਸਮੂਹਕ ਖੁਦਕਸ਼ੀਆਂ ਦੀ ਇਸ ਘਟਨਾ ਪਿੱਛੇ ਅਖੌਤੀ ਦੈਵੀ ਸ਼ਕਤੀਆਂ ਵਾਲੇ ਗੁਰੂ, ਪੂਛਲ ਤਾਰੇ ਨਾਲ ਜੁੜੇ ਅੰਧ-ਵਿਸ਼ਵਾਸ ਅਤੇ ਅਨੁਆਈਆਂ ਦੀ ਲਾਈਲੱਗਤਾ ਅਤੇ ਗੈਰ ਜ਼ਿੰਮੇਵਾਰੀ ਵਰਗੇ ਕਾਰਨ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹ ਆਮ ਵਰਤਾਰਾ ਹੈ ਕਿ ਹਰ ਮੁਲਕ ਦੇ ਹਰ ਹਿੱਸੇ ਵਿੱਚ ਵੰਨ-ਸੁਵੰਨੇ ਗੁਰੂ ਵਿਲੱਖਣ ਕਿਸਮ ਦੇ ਐਲਾਨਾਂ ਨਾਲ ਆਪਣੇ ਪੰਥ ਬਣਾਉਂਦੇ ਹਨ ਅਤੇ ਲਾਈਲੱਗ ਲੋਕਾਂ ਦਾ ਇੱਕ ਵੱਡਾ ਹਿੱਸਾ ਇਨ੍ਹਾਂ ਦੇ ਸ਼ਬਦ ਜਾਲ ਵਿੱਚ ਫਸ ਜਾਂਦਾ ਹੈ ਜਿਨ੍ਹਾਂ ਵਿੱਚ ਪੜ੍ਹੇ ਲਿਖੇ, ਅਧਪੜ੍ਹ, ਅਨਪੜ੍ਹ, ਬੇਰੁਜ਼ਗਾਰ, ਬਾਰੁਜ਼ਗਾਰ, ਨੌਜਵਾਨ, ਬੁੱਢੇ, ਉੱਚੇ ਅਧਿਕਾਰੀ ਤੇ ਸਿਆਸਤਦਾਨ ਤੱਕ ਹੁੰਦੇ ਹਨ। ਇਸ ਸਮੂਹਕ ਆਤਮਹੱਤਿਆਵਾਂ ਦੀ ਘਟਨਾ ਪਿੱਛੇ ਵੀ ਪੂਛਲ ਤਾਰੇ ਨੂੰ ਇੱਕ ਵਹਿਮ ਵਜੋਂ ਲਿਆ ਗਿਆ। ਜਿਸ ਅਨੁਸਾਰ ਇਹ ਸਮਝਿਆ ਜਾਂਦਾ ਹੈ ਕਿ ਦੁਨੀਆਂ ਵਿੱਚ ਵੱਡੀਆਂ ਤਬਾਹੀਆਂ ਹੁੰਦੀਆਂ ਹਨ ਜਾਂ ਘਟਨਾਵਾਂ ਵਾਪਰਦੀਆਂ ਹਨ। 'ਬਹਿਸ਼ਤੀ ਦਰਵਾਜ਼ੇ' ਦੇ ਅਨੁਆਈਆਂ ਨੇ ਵੀ ਸੋਚਿਆ ਕਿ ਉਨ੍ਹਾਂ ਦਾ ਆਖਰੀ ਸਮਾਂ ਆ ਗਿਆ ਹੈ ਅਤੇ ਕਿਸੇ ਵੀ ਭਾਵੀ ਤਬਾਹੀ ਤੋਂ ਬਚਣ ਲਈ ਉਨ੍ਹਾਂ ਨੂੰ ਖੁਦ ਹੀ ਆਪਣੇ ਆਪ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਇੱਥੇ ਸਵਰਗ ਨਰਕ ਦੇ ਸੰਕਲਪਾਂ ਦੇ ਬੜੇ ਖੌਫ਼ਨਾਕ ਸਿੱਟਿਆਂ ਦੇ ਦਰਸ਼ਨ ਹੁੰਦੇ ਹਨ ਜੋ ਮਨੁੱਖ ਨੂੰ ਹਾਸਲ ਜ਼ਿੰਦਗੀ ਦੀਆਂ ਅੱਖਾਂ 'ਚ ਅੱਖਾਂ ਪਾਉਣ, ਇਸ ਵਿੱਚੋਂ ਅਣਮਨੁੱਖੀ ਤੱਤ ਨੂੰ ਛਾਂਗਣ, ਇਸ ਨੂੰ ਮਾਨਵੀ ਕਦਰਾਂ ਕੀਮਤਾਂ ਦੇ ਅਨੁਸਾਰੀ ਡੌਲਣ ਤੋਂ ਰੋਕਦੇ ਹਨ ਅਤੇ ਮਨੁੱਖ ਨੂੰ ਅਣਦੇਖੀ ਦੁਨੀਆਂ ਦੇ ਝੂਠੇ ਸੁਪਨਿਆਂ ਵਿੱਚ ਗਲਤਾਨ ਰਹਿਣ ਲਈ 'ਸਰਾਪ' ਦਿੰਦੇ ਹਨ। ਸੁੱਖਾਂ ਸਹੂਲਤਾਂ ਨਾਲ ਵਰਸਾਏ ਮੁਲਕ ਅਮਰੀਕਾ ਵਿੱਚ ਸਮੂਹਕ ਖੁਦਕਸ਼ੀਆਂ ਦੀ ਇਹ ਘਟਨਾ ਉੱਥੋਂ ਦੇ ਵਾਸੀਆਂ ਨੂੰ ਆਪਣੇ ਆਪ ਤੋਂ, ਸਚਾਈ ਤੋਂ, ਸਮਾਜਕ ਜ਼ਿੰਮੇਵਾਰੀਆਂ ਤੋਂ ਵਿਛੁੰਨੇ ਹੋਏ ਲੋਕਾਂ ਵੱਲ ਸੰਕੇਤ ਕਰਦੀ ਹੈ। ਇੱਥੇ ਕਵੀ ਲੁਕਰੀਟਸ ਦਾ ਇਹ ਕਥਨ ਯਾਦ ਕਰਨਾ ਕੁਥਾਂ ਨਹੀਂ ਹੋਵੇਗਾ, "ਕਿ ਜ਼ਿੰਦਗੀ ਮਨੁੱਖ ਦਾ ਇੱਕ ਨਸਲੀ ਵਿਰਸਾ ਹੈ ਜਿਸ ਨੂੰ ਉਸ ਨੇ ਜਿਉਣਾ ਤੇ ਵਿਕਸਿਤ ਕਰਨਾ ਹੈ। ਇਹ ਉਸਦੀ ਨਿੱਜੀ ਜਾਇਦਾਦ ਨਹੀਂ। ਮਨੁੱਖ ਭੂਤ ਅਤੇ ਭਵਿੱਖ ਦਰਮਿਆਨ ਇੱਕ ਕੜੀ ਹੈ। ਇਹ ਸੰਸਾਰ ਉਸ ਦੇ ਮਾਨਣ ਲਈ, ਵਿਉਂਤਣ ਲਈ ਅਤੇ ਨਵਿਆਉਣ ਲਈ ਹੈ। ਇਹ ਮਨੁੱਖ ਤੇ ਨਿਰਭਰ ਕਰਦਾ ਹੈ ਕਿ ਉਹ ਮਹਾਨ ਲਹਿਰਾਂ ਦਾ ਰਾਹ ਰੁਸ਼ਨਾਵੇ ਤਾਂ ਜੋ ਜ਼ਿੰਦਗੀ ਨੂੰ ਹੋਰ ਖੁਸ਼ੀਆਂ ਖੇੜਿਆਂ ਨਾਲ ਭਰਿਆ ਜਾ ਸਕੇ। "ਹੁਣ ਵਾਲੇ ਅਣਮਨੁੱਖੀ ਸਮਾਜ ਦੀ ਥਾਂ ਮਨੁੱਖ ਹਿਤੈਸ਼ੀ ਵਾਤਾਵਰਣ ਲਈ ਕੋਸ਼ਿਸ਼ਾਂ ਹੀ ਨਰਕ ਦੇ ਖੌਫ਼ ਤੇ ਸਵਰਗ ਦੀ ਲਾਲਸਾ ਤੋਂ ਮੁਕਤ ਕਰ ਸਕਦੀਆਂ ਹਨ।

## ਖਬਰ ਹੈ ਕਿ.....

### ਪੰਜ ਵਰ੍ਹਿਆਂ ਦੀ ਕੁੜੀ ਦੀ ਬਲੀ

ਔਰੰਗਾਬਾਦ, 1 ਫਰਵਰੀ (ਯੂ. ਐਨ. ਆਈ.) – ਮਹਾਰਾਸ਼ਟਰ ਦੇ ਉਮਾਨਾਬਾਦ ਜਿਲ੍ਹੇ ਵਿੱਚ ਸਸਤੂਰ ਵਿਖੇ ਮਨੁੱਖੀ ਬਲੀ ਦਾ ਇੱਕ ਕੇਸ ਸਾਹਮਣੇ ਆਇਆ ਹੈ। ਹਾਲ ਹੀ ਵਿੱਚ ਵਾਪਰੀ ਇਸ ਭਿਆਨਕ ਘਟਨਾ ਦੇ ਵੇਰਵੇ ਦਿੰਦਿਆਂ ਪੁਲੀਸ ਸੂਤਰਾਂ ਨੇ ਦੱਸਿਆ ਕਿ ਸਸਤੂਰ ਦੇ ਇੱਕ ਸਾਬਕਾ ਪੰਚ ਬਾਬੂ ਲਾਲ ਸੌਦਾਗਰ ਨੇ ਪੁਲੀਸ ਕੋਲ ਸ਼ਿਕਾਇਤ ਦਰਜ ਕਰਾਈ ਕਿ ਉਸਦੀ ਪੰਜ ਸਾਲਾ ਪੋਤਰੀ 26 ਜਨਵਰੀ ਤੋਂ ਲਾਪਤਾ ਹੈ। ਪੁਲੀਸ ਨੇ ਕੁੜੀ ਨੂੰ ਭਾਲਣ ਲਈ ਬਹੁਤ ਯਤਨ ਕੀਤੇ ਪਰ ਸਫ਼ਲਤਾ ਨਾ ਮਿਲੀ। 28 ਜਨਵਰੀ ਨੂੰ ਲੋਕਾਂ ਨੇ ਵੇਖਿਆ ਕਿ ਇੱਕ ਕੁੱਤਾ ਮਨੁੱਖੀ ਅੰਗ ਮੂੰਹ ਵਿੱਚ ਲਈ ਫਿਰ ਰਿਹਾ ਹੈ। ਬਾਅਦ ਵਿੱਚ ਲੋਕਾਂ ਨੇ ਕੁੜੀ ਦੀ ਲਾਸ਼ ਲੱਭ ਲਈ। ਇਸ ਸਬੰਧ ਵਿੱਚ ਪੰਜ ਵਿਅਕਤੀ ਗ੍ਰਿਫ਼ਤਾਰ ਕੀਤੇ ਗਏ ਹਨ। ਉਨ੍ਹਾਂ ਨੇ ਆਪਣਾ ਗੁਨਾਹ ਕਬੂਲ ਕਰ ਲਿਆ ਹੈ।

*(ਪੰਜਾਬੀ ਟ੍ਰਿਬਿਊਨ)*

### ਭੂਤ ਕੱਢਦਿਆਂ ਔਰਤ ਦੇ ਪ੍ਰਾਣ ਹੀ ਕੱਢ ਛੱਡੇ

ਉੱਤਰ ਪ੍ਰਦੇਸ਼ ਦੇ ਮੁਜ਼ੱਫਰਨਗਰ ਜਿਲ੍ਹੇ ਦੇ ਇੱਕ ਪਿੰਡ ਵਿੱਚ 8 ਮਹੀਨਿਆਂ ਤੋਂ ਗਰਭਵਤੀ ਔਰਤ ਨੂੰ ਭੂਤ ਕੱਢਦੇ ਹੋਏ ਜਾਨੋਂ ਹੀ ਮਾਰ ਦਿੱਤਾ। ਘਟਨਾ ਇਸ ਤਰ੍ਹਾਂ ਹੋਈ ਕਿ ਇਸ ਔਰਤ ਨੂੰ ਬਲੱਡ ਪ੍ਰੈਸ਼ਰ ਦੀ ਬਿਮਾਰੀ ਸੀ। ਇੱਕ ਦਿਨ ਬਲੱਡ ਪ੍ਰੈਸ਼ਰ ਵਧਣ ਕਰਨ ਉਸਨੂੰ ਬਹੁਤ ਜਿਆਦਾ ਬੇਚੈਨੀ ਹੋ ਗਈ। ਘਰਦਿਆਂ ਨੇ ਇੱਕ ਘਟੀਆ ਰਿਵਾਜ਼ ਅਨੁਸਾਰ ਇੱਕ ਪਰਾਂਤ ਵਿੱਚ ਘਾਹ ਤੇ ਕੁੱਤੇ ਦੇ ਮਲਮੂਤਰ ਵਿੱਚ ਤੇਲ ਪਾ ਕੇ ਧੂੰਆਂ ਕਰਕੇ ਉਸ ਔਰਤ ਨੂੰ ਪਕੜ ਕੇ ਸਾਹਮਣੇ ਕਰ ਦਿੱਤਾ। ਔਰਤ ਧੂੰਆਂ ਅੰਦਰ ਜਾਣ 'ਤੇ ਬਹੁਤ ਤੜਫ਼ੀ ਪਰ ਘਰਦਿਆਂ ਦੀ ਘਟੀਆ ਸੋਚ ਕਿ ਭੂਤ ਨਿਕਲ ਰਿਹਾ ਹੈ, ਉਸ ਔਰਤ ਨੂੰ ਪਕੜੀ ਰੱਖਿਆ। ਇੱਕ ਔਰਤ ਉਸ ਦੀਆਂ ਉਂਗਲੀਆਂ ਮਰੋੜਨ ਲੱਗੀ ਤੇ ਦੂਜੀ ਉਸਦੇ ਵਾਲ ਪੁੱਟਣ ਲੱਗ ਪਈ। ਔਰਤ ਦਾ ਧੂੰਏਂ ਕਾਰਨ ਸਾਹ ਘੁੱਟ ਗਿਆ ਤੇ ਉਹ ਤੜਫ਼ ਤੜਫ਼ ਕੇ ਮਰ ਗਈ।

*(ਚੜ੍ਹਦੀ ਕਲਾ)*

### ਬਾਬਾ ਰੋਡੇਸ਼ਾਹ ਮੇਲੇ 'ਤੇ ਸ਼ਰਾਬ ਦਾ ਪ੍ਰਸ਼ਾਦ ਲੈਣ ਤੋਂ ਬਾਦ ਤਿੰਨ ਸ਼ਰਧਾਲੂਆਂ ਦੀ ਮੌਤ : ਕਈ ਬਿਮਾਰ

ਬਾਬਾ ਰੋਡੇਸ਼ਾਹ, 28 ਮਾਰਚ (ਦੀਪਕ) : ਪਿਛਲੇ ਦਿਨੀ ਅੰਮ੍ਰਿਤਸਰ ਤੋਂ 20 ਕਿਲੋਮੀਟਰ ਦੂਰ ਮਜੀਠਾ ਕਸਬੇ ਦੇ ਕੋਲ ਬਾਬਾ ਰੋਡੇਸ਼ਾਹ ਦੀ ਸਮਾਧੀ ਤੇ ਸੰਪੰਨ ਹੋਏ ਸਾਲਾਨਾ ਮੇਲੇ ਤੇ ਸ਼ਰਧਾਲੂਆਂ ਦੁਆਰਾ ਸ਼ਰਾਬ ਚੜ੍ਹਾਉਣ ਦੀ ਰੀਤ ਅਨੁਸਾਰ ਕਈ ਲੋਕਾਂ ਦੁਆਰਾ ਸਾਰੇ ਬ੍ਰਾਂਡਾਂ ਦੀ ਮਿਲੀ ਜੁਲੀ ਸ਼ਰਾਬ ਦਾ ਸੇਵਨ ਪ੍ਰਸ਼ਾਦ ਦੇ ਰੂਪ ਵਿੱਚ ਕਰਨ ਨਾਲ ਤਿੰਨ ਲੋਕਾਂ ਦੀ ਮੌਤ ਹੋ ਗਈ, ਜਦੋਂ ਕਿ ਕਈ ਬਿਮਾਰ ਹੋ ਗਏ।

ਮਜੀਠਾ ਪੁਲੀਸ ਦੇ ਐਸ. ਪੀ. (ਆਪਰੇਸ਼ਨ) ਹਰੀ ਰਾਮ ਬੰਗਾ ਨੇ ਦੱਸਿਆ ਕਿ ਹਰ ਸਾਲ ਦੀ ਤਰ੍ਹਾਂ ਇਸ ਵਾਰ ਮੇਲੇ ਵਿੱਚ ਭਾਰੀ ਭੀੜ ਰਹੀ। ਸ਼ਰਾਬ ਵੀ ਭਾਰੀ ਮਾਤਰਾ ਵਿਚ ਸਮਾਧੀ ਤੇ ਚੜ੍ਹਾਈ ਗਈ। ਲਾਹਨ, ਦੇਸੀ ਸ਼ਰਾਬ, ਬੀਅਰ, ਰੰਮ, ਅੰਗਰੇਜ਼ੀ ਸ਼ਰਾਬ ਅਤੇ ਵਿਦੇਸ਼ੀ ਸ਼ਰਾਬ ਚੜ੍ਹਾਉਣ ਵਾਲੇ ਸ਼ਰਧਾਲੂ ਆਪਣੀਆਂ ਮੰਨਤਾਂ ਮੰਨਣ ਲਈ ਲਗਭਗ 69 ਸਾਲਾਂ ਤੋਂ ਇਸ ਮੇਲੇ ਵਿੱਚ ਸ਼ਾਮਲ ਹੁੰਦੇ ਆ ਰਹੇ ਹਨ। ਅਲੱਗ-ਅਲੱਗ ਰੰਗਾਂ ਦੀ ਸ਼ਰਾਬ ਇੱਕ ਸੀਮਿੰਟ ਦੇ ਟੈਂਕ ਵਿੱਚ ਜਮ੍ਹਾ ਹੋਣ ਦੇ ਬਾਦ ਨੀਲੇ ਰੰਗ ਦਾ ਰੂਪ ਧਾਰਨ ਕਰ ਲੈਂਦੀ ਹੈ ਜਿਸਦੀ ਡਿਗਰੀ ਦੀ ਕੋਈ ਸੀਮਾ ਨਹੀਂ ਰਹਿੰਦੀ। ਸ਼੍ਰੀ ਬੰਗਾ ਨੇ ਦੱਸਿਆ ਕਿ ਸ਼ਰਧਾਲੂ ਦੇਸ਼ ਦੇ ਕੋਨੇ ਕੋਨੇ ਤੋਂ ਆਉਂਦੇ ਹਨ ਅਤੇ ਜਿਆਦਾ 'ਪ੍ਰਸਾਦ' ਲੈਣ ਤੋਂ ਬਾਅਦ ਖੇਤਾਂ ਵਿੱਚ ਕਈ ਦਿਨ ਪਏ ਰਹਿੰਦੇ ਹਨ। 23 ਮਾਰਚ ਨੂੰ ਲੱਗੇ ਇਸ ਸਾਲਾਨਾ ਮੇਲੇ ਵਿੱਚ ਪ੍ਰਸਾਦ ਲੈਣ ਵਾਲੇ ਤਿੰਨ ਲੋਕਾਂ ਦੀਆਂ ਲਾਸ਼ਾਂ ਨੂੰ ਪੁਲੀਸ ਨੇ ਆਸ-ਪਾਸ ਦੇ ਖੇਤਾਂ ਵਿੱਚੋਂ ਬਰਾਮਦ ਕੀਤਾ, ਜਿੰਨ੍ਹਾਂ ਵਿੱਚ ਕੁਲਦੀਪ ਸਿੰਘ, ਪਿੰਡ ਨਵਾਂਖੇੜਾ (ਉੱਤਰ ਪ੍ਰਦੇਸ਼), ਰਣਜੀਤ ਸਿੰਘ, ਪਿੰਡ ਗਾਲੋਂਰੀ, ਥਾਣਾ ਮਜੀਠਾ ਅਤੇ ਲਗਭਗ 40 ਸਾਲਾ ਇੱਕ ਅਗਿਆਤ ਵਿਅਕਤੀ ਸ਼ਾਮਿਲ ਹਨ।

ਇੱਕ ਰਿਪੋਰਟ ਦੇ ਮੁਤਾਬਿਕ ਕਈ ਸ਼ਰਧਾਲੂ ਇਸ ਪ੍ਰਸ਼ਾਦ ਦੇ ਕਾਰਨ ਬੀਮਾਰ ਵੀ ਪਏ ਰਹੇ ਹਨ। ਸ਼੍ਰੀ ਬੰਗਾ ਨੇ ਦੱਸਿਆ ਕਿ ਇਸ ਮੇਲੇ ਤੇ ਹਰ ਸਾਲ ਘੱਟ ਤੋਂ ਘੱਟ ਤਿੰਨ ਸ਼ਰਧਾਲੂਆਂ ਦੀ ਮੌਤ ਕਈ ਸਾਲਾਂ ਤੋਂ ਹੁੰਦੀ ਆ ਰਹੀ ਹੈ ਜਦੋਂ ਕਿ ਭੀੜ ਪਹਿਲਾਂ ਤੋਂ ਹੋਰ ਵਧ ਰਹੀ ਹੈ।

*(ਪੰਜਾਬ ਕੇਸਰੀ)*

### ਯੱਗ ਖਾਣ ਤੋਂ ਬਾਅਦ ਸੈਂਕੜੇ ਲੋਕ ਬਿਮਾਰ

ਪਠਾਨਕੋਟ, 9 ਮਾਰਚ (ਪ੍ਰਵੀਨ) – ਇਥੋਂ ਕੋਈ 10 ਕਿਲੋਮੀਟਰ ਦੂਰ ਨਰੋਟ ਮਹਿਰਾ ਦੀ ਫਰਵਾਲ ਕਲੋਨੀ ਵਿੱਚ ਬੀਤੇ ਦਿਨੀਂ ਸ਼ਿਵਰਾਤਰੀ ਦੇ ਮੌਕੇ ਤੇ ਇੱਕ ਮੰਦਰ ਵਿੱਚ ਯੱਗ ਦੀ ਰੋਟੀ ਖਾਣ ਨਾਲ ਕੋਈ ਇੱਕ ਸੌ ਤੋਂ ਵੱਧ ਲੋਕ ਫੂਡਪੁਆਇਜ਼ਨਿੰਗ ਦਾ ਸ਼ਿਕਾਰ ਹੋਏ। ਯੱਗ ਖਾਣ ਤੋਂ ਫੌਰਨ ਬਾਅਦ ਲੋਕਾਂ ਨੂੰ ਟੱਟੀਆਂ-ਉਲਟੀਆਂ ਸ਼ੁਰੂ ਹੋ ਗਈਆਂ ਤੇ ਬੇਹੋਸ਼ੀ ਦੇ ਦੌਰੇ ਪੈਣ ਲੱਗੇ। 39 ਮਰੀਜ਼ਾਂ ਦੀ ਗੰਭੀਰ ਅਵਸਥਾ ਨੂੰ ਦੇਖਦੇ ਹੋਏ ਉਹਨਾਂ ਨੂੰ ਸਥਾਨਕ ਸਿਵਲ ਹਸਪਤਾਲ ਵਿੱਚ ਦਾਖਲ ਕਰ ਲਿਆ ਗਿਆ।

*(ਪੰਜਾਬ ਕੇਸਰੀ)*



ਪੁਸਤਕ ਰਿਵਿਊ

## ਨਿਧਾਨਾ ਸਾਧ ਨਹੀਂ

| ਲੇਖਕ – ਬਲਵੰਤ ਸਿੰਘ | ਪ੍ਰਕਾਸ਼ਕ – ਭਾਈ ਚਤਰ ਸਿੰਘ, ਅੰਮ੍ਰਿਤਸਰ | ਮੁੱਲ – 50/- | ਕੁੱਲ ਪੰਨੇ – 198 |
|---|---|---|---|

ਬਲਵੰਤ ਸਿੰਘ ਪੰਜਾਬੀ ਸਾਹਿਤ ਦਾ ਘੱਟ ਜਾਣਿਆ ਜਾਂਦਾ ਨਾਂ ਹੈ, ਭਾਵੇਂ ਉਸਨੇ ਹੁਣ ਤੱਕ ਚਾਰ ਕਹਾਣੀ ਸੰਗ੍ਰਹਿ 'ਅੰਦਰਲਾ ਮਨੁੱਖ', 'ਕੱਚੇ ਰਾਹਾਂ ਦਾ ਸਫ਼ਰ', 'ਕਾਠ ਦੇ ਘੋੜੇ' ਅਤੇ 'ਸੋਨੇ ਦੇ ਮਿਰਗ' ਤੋਂ ਇਲਾਵਾ ਦੋ ਨਾਵਲ 'ਮਾਰੂਥਲ' ਅਤੇ 'ਸੂਲੀ ਦੀ ਛਾਲ' ਲਿਖੇ ਅਤੇ ਛਪਵਾਏ ਹਨ। ਉਸਦੇ ਘੱਟ ਚਰਚਿਤ ਹੋਣ ਦਾ ਕਾਰਨ ਸਾਹਿਤਕ ਧੜੇਬੰਦੀਆਂ ਤੋਂ ਨਿਰਲੇਪ ਸਾਊ ਮਨੁੱਖ ਹੋਣ ਦੇ ਨਾਲੇ ਨਾਲ ਪਰੰਪਰਿਕ ਪ੍ਰਗਤੀਵਾਦੀ ਗਲਪੀ ਮਾਡਲ ਦਾ ਕੈਦੀ ਹੋਣਾ ਵੀ ਸੀ। ਪਰ ਹਥਲੇ ਨਾਵਲ 'ਨਿਧਾਨਾ ਸਾਧ ਨਹੀਂ' ਨਾਲ ਬਲਵੰਤ ਸਿੰਘ ਆਪਣੀ ਹੀ ਸਿਰਜੀ ਸੀਮਾ ਨੂੰ ਤੋੜ ਕੇ ਆਪਣੀ ਗਲਪੀ ਸਮਰੱਥਾ ਦਾ ਪ੍ਰਮਾਣ ਦਿੰਦਾ ਹੈ।

'ਨਿਧਾਨਾ ਸਾਧ ਨਹੀਂ' ਦੀ ਸੰਖੇਪ ਕਹਾਣੀ ਪੰਜਾਬ ਦੇ ਮਾਲਵੇ ਖਿੱਤੇ ਦੀ ਟੁੱਟਦੀ ਕਿਸਾਨੀ ਦੇ 'ਥੁੜ ਦੇ ਸੱਭਿਆਚਾਰ' ਨੂੰ ਰੂਪਮਾਨ ਕਰਦੀ ਹੈ। ਆਰਥਿਕ ਪੱਖ ਤੋਂ ਨਿਮਨ ਕਿਸਾਨੀ ਦੇ ਪਰਿਵਾਰ ਵਿੱਚ ਜਮੀਨ ਘੱਟ ਹੋਣ ਕਰਕੇ ਵਿਆਹ ਵੀ ਸਮੱਸਿਆ ਹੁੰਦਾ ਹੈ। ਚਾਰ ਭਰਾਵਾਂ ਵਿੱਚੋਂ ਦੋ ਵੱਡੇ ਤਾਂ ਵਿਆਹੇ ਜਾਂਦੇ ਹਨ ਪਰ ਤੀਜੇ ਗਿਆਨੇ ਦਾ ਮਸਾਂ ਹੀ ਵਿਆਹ ਹੁੰਦਾ ਹੈ। ਜਦੋਂ ਕਿ ਨਿਧਾਨਾ ਅਜੇ ਕੁਆਰਾ (ਛੜਾ) ਹੀ ਹੁੰਦਾ ਹੈ। ਇਸੇ ਸਮੇਂ ਗਿਆਨੇ ਹੱਥੋਂ ਪਾਣੀ ਪਿੱਛੇ ਕਰਤਾਰੇ ਅੜਬ ਦਾ ਕਤਲ ਹੋ ਜਾਂਦਾ ਹੈ। ਸਿੱਟੇ ਵਜੋਂ ਗਿਆਨੇ ਨੂੰ ਕੈਦ ਹੋ ਜਾਂਦੀ ਹੈ। ਲੋੜ ਅਤੇ ਮਜਬੂਰੀ ਅਧੀਨ ਦੋਹਾਂ ਪਰਿਵਾਰਾਂ ਅਤੇ ਗਿਆਨੇ ਦੀ ਸਹਿਮਤੀ ਨਾਲ ਗਿਆਨੇ ਦੀ ਘਰਵਾਲੀ ਕੰਤੋ ਨੂੰ ਨਿਧਾਨੇ ਦੇ ਘਰ ਬਿਠਾ ਦਿੱਤਾ ਜਾਂਦਾ ਹੈ। ਇਸ ਪ੍ਰਕਾਰ ਕੰਤੋ ਗਿਆਨੇ ਦੇ ਪੁੱਤਰ ਦੀ ਮਾਂ ਹੀ ਨਹੀ ਬਣਦੀ ਸਗੋਂ ਨਿਧਾਨੇ ਦੀਆਂ ਦੋ ਕੁੜੀਆਂ ਵੀ ਜੰਮਦੀ ਹੈ। ਜਿੰਦਗੀ ਆਪਣੀ ਤੋਰ ਤੁਰਦੀ ਰਹਿੰਦੀ ਹੈ ਪਰ ਗਿਆਨੇ ਦੇ ਕੈਦ ਕੱਟਕੇ ਵਾਪਸ ਆ ਜਾਣ ਨਾਲ ਘਰੇਲੂ ਕਲੇਸ਼ ਸ਼ੁਰੂ ਹੋ ਜਾਂਦਾ ਹੈ। ਸਾਰਾ ਨਾਵਲ 25 ਕਾਂਡਾਂ ਵਿੱਚ ਸਮੇਟਿਆ ਹੈ। ਪਹਿਲੇ ਚਾਰ ਕਾਂਡ ਤਾਂ ਪਿਛੋਕੜ ਹੀ ਸਿਰਜਦੇ ਹਨ। ਅਸਲ ਸਮੱਸਿਆ ਪੰਜਵੇਂ ਕਾਂਡ ਤੋਂ ਸ਼ੁਰੂ ਹੋ ਕੇ ਸਾਰੇ ਨਾਵਲ ਵਿੱਚ ਫੈਲੀ ਹੋਈ ਹੈ। ਗਿਆਨਾ, ਨਿਧਾਨਾ ਅਤੇ ਕੰਤੋ ਆਪੋ ਆਪਣੇ ਥਾਂ ਤੇ ਸੱਚੇ ਅਤੇ ਠੀਕ ਹਨ ਪਰ ਪ੍ਰਸਥਿਤੀਆਂ ਨੇ ਉਨ੍ਹਾਂ ਨੂੰ ਅਜੀਬ ਮੋੜ ਤੇ ਲਿਆ ਖੜ੍ਹਾਇਆ ਸੀ। ਗਿਆਨਾ ਕੰਤੋ ਉਪਰ ਆਪਦਾ ਹੱਕ ਸਮਝਦਾ ਹੈ, ਜਦੋਂ ਕਿ ਨਿਧਾਨਾ ਆਪਣੀ ਮੇਰ ਬਰਕਰਾਰ ਰੱਖਣੀ ਚਾਹੁੰਦਾ ਹੈ। ਕੰਤੋ ਦੋਹਾਂ ਵਿੱਚੋਂ ਕਿਸੇ ਨੂੰ ਵੀ ਛੱਡਣਾ ਨਹੀ ਚਾਹੁੰਦੀ। ਉਸਦੀ ਮਨੋਸਥਿਤੀ ਦੋ ਚੱਕੀ ਦੇ ਪੁੜਾਂ ਵਿਚਾਲੇ ਆ ਜਾਣ ਵਾਲੀ ਹੈ। ਕੰਤੋ ਨੂੰ ਜਮੀਨ ਦਾ ਲਾਲਚ ਵੀ ਹੈ ਪਰ ਇਸਤੋਂ ਵੀ ਵੱਡੀ ਸਮੱਸਿਆ ਲੰਮੇ ਸਮੇਂ ਦੀ ਦੋਹਾਂ ਨਾਲ ਪਈ ਸਰੀਰਕ-ਮਾਨਸਿਕ ਸਾਂਝ ਦੀ ਵੀ ਹੈ। ਕਿਸੇ ਇੱਕ ਦੇ ਗੁੱਸੇ ਜਾਂ ਘਰੋਂ ਦੂਰ ਹੋ ਜਾਣ ਨਾਲ ਉਸਨੂੰ ਘਰ ਵੱਢ-ਵੱਢ ਖਾਣ ਲੱਗਦਾ ਹੈ। ਗਿਆਨਾ ਅਤੇ ਨਿਧਾਨਾ ਦੋਵੇਂ ਸਮੱਸਿਆ ਨੂੰ ਸਮਝਦੇ ਹਨ ਪਰ ਹੱਲ ਕਰਨ ਤੋਂ ਅਸਮਰਥ ਹਨ। ਨਾਵਲਕਾਰ ਨੇ ਤਿੰਨਾਂ ਪਾਤਰਾਂ ਦੀ ਮਾਨਸਿਕ ਸਥਿਤੀ ਨੂੰ ਯਥਾਰਥਕ ਪਰਿਪੇਖ ਵਿੱਚ ਰੱਖਕੇ ਖੂਬਸੂਰਤੀ ਨਾਲ ਚਿਤਰਿਆ ਹੈ। ਨਾਵਲ ਦੇ ਆਖਰੀ ਕਾਂਡਾਂ ਵਿੱਚ ਘਰ ਦੇ ਕਲੇਸ਼ ਤੋਂ ਅੱਕ ਕੇ ਨਿਧਾਨਾ ਸਾਧ ਹੋ ਜਾਂਦਾ ਹੈ। ਸ਼ਾਇਦ ਉਸਨੂੰ ਇਹ ਜਾਪਦਾ ਹੈ ਕਿ ਸਮਾਜਿਕ ਪੱਖ ਤੋਂ ਕੰਤੋ ਗਿਆਨੇ ਦੀ ਹੀ ਹੈ। ਪਰ ਉਸਦੇ ਘਰੋਂ ਨਿਕਲਣ ਬਾਦ ਗਿਆਨਾ ਵੀ ਗੁੰਮ ਹੋ ਜਾਂਦਾ ਹੈ। ਗਿਆਨੇ ਦੇ ਘਰੋਂ ਭੱਜਣ ਦਾ ਕਾਰਨ ਆਪਣੀ ਮਾੜੀ ਆਰਥਿਕ ਹਾਲਤ ਨੂੰ ਨਾ ਸੰਭਾਲ ਸਕਣਾ ਹੀ ਹੈ। ਆਖਰੀ ਕਾਂਡ ਵਿੱਚ ਨਿਧਾਨਾ ਸਾਧਾਂ ਵਾਲਾ ਭੇਖ ਲਾਹਕੇ ਮੁੜ ਗ੍ਰਿਹਸਥੀ ਹੋ ਜਾਂਦਾ ਹੈ। ਨਾਵਲ ਦੇ ਅੰਤ ਵਿੱਚ ਕੰਤੋ ਨਿਧਾਨੇ ਨੂੰ ਘਰ-ਬਾਰ ਸੰਭਾਲਣ ਲਈ ਆਖਦੀ ਹੈ ਤਾਂ ਨਿਧਾਨਾ ਪੁੱਛਦਾ ਹੈ, "ਪਰ ਜੇ ਕਿੱਧਰੋਂ ਗਿਆਨਾ ਮੁੜ ਆਇਆ, ਫਿਰ ਤੂੰ ਮੈਨੂੰ ਕਿਸ ਖਾਤੇ ਰੱਖੇਂਗੀ।" ਕੰਤੋ ਜਦੋਂ ਗੱਲ ਸਪਸ਼ਟ ਕਰ ਦਿੰਦੀ ਹੈ ਕਿ "ਹੁਣ ਮੇਰੇ ਲਈ ਰਾਹ ਇੱਕੋ ਹੀ ਐ, ਜੋ ਸਿਰਫ਼ ਤੇਰੇ ਵੱਲ ਨੂੰ ਆਉਂਦੈ।" ਤਾਂ ਇੰਨਾ ਸੁਣਕੇ ਨਿਧਾਨਾ ਸਾਧਾਂ ਵਾਲੇ ਕੱਪੜੇ ਲਾਹ ਮਾਰਦਾ ਹੈ।

ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਇਹ ਨਾਵਲ ਨਾ ਕੇਵਲ ਪਾਤਰਾਂ ਦੀਆਂ ਸਰੀਰਕ – ਮਾਨਸਿਕ ਭੁੱਖਾਂ ਨੂੰ ਹੀ ਯਥਾਰਥਕ ਪਰਿਪੇਖ ਵਿੱਚ ਚਿਤਰਦਾ ਹੈ ਸਗੋਂ ਥੁੜ ਦੇ ਸਭਿਆਚਾਰ ਦੀ ਅਲਾਮਤਾਂ ਨਸ਼ੇ, ਹਿੰਸਾ, ਕਲੇਸ਼ ਆਦਿ ਨੂੰ ਵੀ ਸਾਹਮਣੇ ਲਿਆਉਂਦਾ ਹੈ। ਨਾਵਲਕਾਰ ਇੱਕ ਹੋਰ ਤੱਥ ਨੂੰ ਵੀ ਸਾਹਮਣੇ ਲਿਆਉਂਦਾ ਹੈ ਕਿ ਜਦੋਂ ਵਿਅਕਤੀ ਜੀਵਨ ਦੀਆਂ ਕਠੋਰ ਪ੍ਰਸਥਿਤੀਆਂ ਨਾਲ ਸੰਘਰਸ਼ ਨਹੀਂ ਕਰ ਸਕਦਾ ਤਾਂ ਉਸ ਸਮੇਂ ਉਹ 'ਸਾਧੂ' ਹੋਣ ਦਾ ਭਾਂਜਵਾਦੀ ਰਾਹ ਅਖਤਿਆਰ ਕਰਦਾ ਹੈ। ਤਰਕਸ਼ੀਲ ਸੋਚ ਦੇ ਸਾਹਿਤਕ ਮੱਸ ਰੱਖਣ ਵਾਲੇ ਪਾਠਕਾਂ ਲਈ ਇਹ ਪੁਸਤਕ ਪੜ੍ਹਨਯੋਗ ਹੈ।

*ਰਾਜਿੰਦਰਪਾਲ ਸਿੰਘ*

## ਲਾਈਫ਼ ਮੈਂਬਰਸ਼ਿਪ

355. ਪ੍ਰੋ. ਦੀਦਾਰ ਸਿੰਘ C/O ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਪਿੰਡ ਤੇ ਡਾਕ : ਕਰਨਾਣਾ, ਜ਼ਿਲ੍ਹਾ : ਨਵਾਂ ਸ਼ਹਿਰ।
356. ਸਰਪੰਚ, ਗ੍ਰਾਮ ਪੰਚਾਇਤ, ਕੁਲਥਮ, ਪਿੰਡ ਤੇ ਡਾਕ : ਕੁਲਥਮ, ਜ਼ਿਲ੍ਹਾ : ਨਵਾਂ ਸ਼ਹਿਰ।
357. ਸ੍ਰੀ ਬਲਦੇਵ ਸਿੰਘ, ਨਿਊ ਫੈਸ਼ਨ ਕਲਾਥ ਹਾਊਸ, ਨਜ਼ਦੀਕ ਸਟੇਟ ਬੈਂਕ ਆਫ਼ ਪਟਿਆਲਾ, ਪਾਤੜਾਂ ਮੰਡੀ, ਜ਼ਿਲ੍ਹਾ : ਪਟਿਆਲਾ।
358. ਸ੍ਰੀ ਅੰਮ੍ਰਿਤ ਪਾਲ, ਜਨਤਾ ਹੈਂਡਲੂਮ, ਮਾਈ ਡੇਰੇ ਵਾਲੀ ਗਲੀ, ਪਾਤੜਾਂ ਮੰਡੀ, ਜ਼ਿਲ੍ਹਾ : ਪਟਿਆਲਾ।
359. ਸ੍ਰੀ ਪਰਮਜੀਤ ਸਿੰਘ ਵਿਰਦੀ S/O ਸ੍ਰੀ ਦਰਸ਼ਨ ਸਿੰਘ, VPO : ਤਲਵੰਡੀ ਸੰਘੇੜਾ, Via : ਨੰਗਲ ਅੰਬੀਆਂ, ਜ਼ਿਲ੍ਹਾ ਜਲੰਧਰ।
360. ਸ਼੍ਰੀ ਰਛਪਾਲ ਸਿੰਘ ਸ਼ੇਰਗਿੱਲ S/O ਸ੍ਰੀ ਸੁਰਿੰਦਰਪਾਲ ਸਿੰਘ ਪੇਂਟਰ, ਪਿੰਡ ਤੇ ਡਾਕ: ਰੌਂਤਾਂ, Via:ਸ਼ਾਹਕੋਟ, ਜ਼ਿਲ੍ਹਾ ਜਲੰਧਰ–144702
361. ਸ੍ਰੀ ਜਸਵਿੰਦਰ ਸਿੰਘ, ਪਿੰਡ : ਮੁਰਾਦਪੁਰ ਗੁਰੂ, ਡਾਕ : ਗੋਬਿੰਦਪੁਰ ਖੁਨਖੁਨ, ਜ਼ਿਲ੍ਹਾ : ਹੁਸ਼ਿਆਰਪੁਰ – 144208
362. ਸ੍ਰੀ ਸੁਖਮਿੰਦਰ ਸਿੰਘ ਸੁੱਖੀ S/O ਸ. ਮੁਖਤਿਆਰ ਸਿੰਘ ਵੜਿੰਗ, ਪਿੰਡ ਤੇ ਡਾਕ : ਢੈਪਈ, ਜ਼ਿਲ੍ਹਾ : ਫਰੀਦਕੋਟ – 151204
363. ਸ੍ਰੀ ਮਲਕੀਤ ਸਿੰਘ ਜਤੋਲੀ ਵਾਲੇ, ਪਿੰਡ ਤੇ ਡਾਕ : ਸਤੌਰ, ਜ਼ਿਲ੍ਹਾ : ਹੁਸ਼ਿਆਰਪੁਰ।
364. ਸ੍ਰੀ ਆਤਮਜੀਤ ਸਿੰਘ ਸਿੱਧੂ S/O ਸ੍ਰ: ਅਰਜਨ ਸਿੰਘ ਰਿਸਾਲਦਾਰ, ਮਕਾਨ ਨੰ : 2075, ਸੈਕਟਰ – 15-C ਚੰਡੀਗੜ੍ਹ।
365. ਮੁੱਖ ਅਧਿਆਪਕ, ਸਰਕਾਰੀ ਮਿਡਲ ਸਕੂਲ, ਪਿੰਡ ਤੇ ਡਾਕ : ਰਾਮਗੜ੍ਹ ਜਵੰਦੇ, Via : ਸੁਨਾਮ, ਜ਼ਿਲ੍ਹਾ : ਸੰਗਰੂਰ–148028
366. ਪ੍ਰਿੰਸੀਪਲ, ਨਿਊ ਬੇਬੀ ਮਾਡਲ ਸਕੂਲ, ਪਿੰਡ ਤੇ ਡਾਕ : ਬਨੂੜ, ਜ਼ਿਲ੍ਹਾ : ਪਟਿਆਲਾ।
367. ਦੀ ਡੱਲਾ ਸਹਿਕਾਰੀ ਖੇਤੀਬਾੜੀ ਸੇਵਾ ਸਭਾ ਲਿਮ.. ਡੱਲਾ, ਡਾਕ : ਬਹਿਰਾਮਪਰ ਬੇਟ, ਜ਼ਿਲ੍ਹਾ : ਰੋਪੜ – 140111
368. ਸ਼੍ਰੀ ਸੁਖਬੀਰ ਸਿੰਘ ਕਾਲਕਟ C/O ਮੁੱਖ ਅਧਿਆਪਕ, ਸ. ਪ੍ਰਾ. ਸਕੂਲ, ਜੌੜੇ ਬਘਿਆੜੀ, ਜ਼ਿਲ੍ਹਾ ਹੁਸ਼ਿਆਰਪੁਰ।
369. ਪ੍ਰਿੰਸੀਪਲ, ਸ. ਸੀ. ਸੈ. ਸਕੂਲ, ਲਧਾਣਾ ਝਿੱਕਾ, ਜ਼ਿਲ੍ਹਾ : ਨਵਾਂ ਸ਼ਹਿਰ।
370. Harnek Singh Dhaliwal, 1057, Shervurn Street, WBG, MB - R3E 2M8, Canada.

## ਸਹਾਇਤਾ

ਜਸਵਿੰਦਰ ਸਿੰਘ ਮੁਰਾਦਪੁਰ ਰਾਹੀਂ ਵਿਦੇਸ਼ ਤੋਂ ਆਈ ਸਹਾਇਤਾ :

1. ਸ੍ਰੀ ਗੁਲਸ਼ਨ ਬੰਟੀ ਗੋਬਿੰਦਪੁਰੀ – 510/-
2. ਸ਼੍ਰੀ ਸਤਨਾਮ ਬਿੱਟੂ, ਕੰਧਾਲਾ ਜੱਟਾਂ – 600/-
3. ਸ਼੍ਰੀ ਗੁਰਵਿੰਦਰ ਵਿੱਕੀ, ਪਾਂਛਟਾ – 600/-
4. ਸ਼੍ਰੀ ਗੁਲਸ਼ਨ, ਬੇਗਮਪੁਰ ਜੰਡਿਆਲਾ – 600/-
5. ਸ੍ਰੀ ਬੇਅੰਤ ਸਿੰਘ ਪਿੰਡ ਬੱਗਾ ਜ਼ਿਲ੍ਹਾ ਜਲੰਧਰ ਵੱਲੋਂ ਆਪਣੇ ਲੜਕੇ ਰਾਜਦੀਪ ਸਿੰਘ ਦੇ ਪਹਿਲੇ ਦਰਜੇ ਵਿੱਚ ਪਾਸ ਹੋਣ ਦੀ ਖੁਸ਼ੀ ਵਿੱਚ – 100/-
6. ਮਾ: ਕੁਲਵੰਤ ਸਿੰਘ ਮੱਲ੍ਹੀ, ਸ. ਪ੍ਰਾ. ਸਕੂਲ ਪੜੈਣ (ਲੁਧਿਆਣਾ) ਵੱਲੋਂ ਆਪਣੀ ਰਿਟਾਇਰਮੈਂਟ ਸਮੇਂ – 100/-
7. ਸ਼੍ਰੀਮਤੀ ਭਗਵੰਤ ਕੌਰ, ਹੈਡਟੀਚਰ, ਸ. ਪ੍ਰਾ. ਸਕੂਲ, ਸਾਇਆ ਖੁਰਦ ਵੱਲੋਂ ਸਵੈ–ਇੱਛਤ ਰਿਟਾਇਰਮੈਂਟ 'ਤੇ – 600/-

## ਇਕਾਈਆਂ ਦੀ ਨਵੀਂ ਚੋਣ

### ਰਾੜ੍ਹਾ ਸਾਹਿਬ

ਪ੍ਰਧਾਨ : ਸ੍ਰੀ ਹਰਦੇਵ ਪੀ. ਏ. ਯੂ. S/O ਸ੍ਰ. ਗਿਆਨ ਸਿੰਘ, ਰਾੜਾ ਰੋਡ, ਘਲੋਟੀ, ਜ਼ਿਲ੍ਹਾ : ਲੁਧਿਆਣਾ।
ਸਕੱਤਰ : ਸ੍ਰੀ ਸੁਖਵਿੰਦਰ ਪਾਇਲ, ਪਿੰਡ ਤੇ ਡਾਕ : ਪਾਇਲ, ਜ਼ਿਲ੍ਹਾ : ਲੁਧਿਆਣਾ–141416

### ਬੰਗਾ

ਪ੍ਰਧਾਨ : ਮਾਸਟਰ ਸੋਮ ਨਾਥ S/O ਸ੍ਰੀ ਸਿਮਰ ਦਾਸ, ਪਿੰਡ : ਚਾਹਲ ਖੁਰਦ, ਡਾਕ : ਕਮਾਮ, ਜ਼ਿਲ੍ਹਾ : ਨਵਾਂ ਸ਼ਹਿਰ।
ਸਕੱਤਰ : ਮਾ. ਪਰਮਜੀਤ S/O ਸ੍ਰ. ਪਿਆਰਾ ਰਾਮ, ਪਿੰਡ ਤੇ ਡਾਕ : ਪੱਲੀ ਝਿੱਕੀ, ਜ਼ਿਲ੍ਹਾ : ਨਵਾਂ ਸ਼ਹਿਰ,

### ਬਰਨਾਲਾ

ਪ੍ਰਧਾਨ : ਸ੍ਰੀ ਪ੍ਰਸ਼ੋਤਮ ਬੱਲੀ, ਪਿੰਡ ਤੇ ਡਾਕ : ਸੇਖਾ, Via ਧੂਰੀ, ਜ਼ਿਲ੍ਹਾ : ਸੰਗਰੂਰ।
ਸਕੱਤਰ : ਮਾਸਟਰ ਮਹਿੰਦਰ ਸਿੰਘ, B-XI/43, ਰਾਮ ਬਾਗ ਸਟਰੀਟ, ਬਰਨਾਲਾ, ਜ਼ਿਲ੍ਹਾ–ਸੰਗਰੂਰ।



## ਸੰਪਾਦਕ ਦੀ ਡਾਕ

ਤਰਕਸ਼ੀਲ ਕਈ ਸਾਲਾਂ ਤੋਂ ਪੜ੍ਹਦਾ ਆ ਰਿਹਾ ਹਾਂ। ਇਸ ਵਿੱਚ ਜਾਣਕਾਰੀ ਭਰਪੂਰ ਲੇਖ ਹੁੰਦੇ ਹਨ। ਪੱਦੀ ਮੱਟ ਵਾਲੀ ਘਟਨਾ ਦਾ ਵੇਰਵਾ ਕਾਫ਼ੀ ਦਿਲਚਸਪ ਸੀ। ਰਸਾਲਾ ਮਾਸਿਕ ਕਰੋ।

*ਜਗਦੀਸ਼ ਭੋਲਾ, ਮੁਕਤਸਰ।*

ਅਸੀ ਹਨੂਮਾਨਗੜ੍ਹ, ਰਾਜਸਥਾਨ ਦੇ ਰਹਿਣ ਵਾਲੇ ਹਾਂ। ਤਰਕਸ਼ੀਲ ਸੁਸਾਇਟੀ ਬਾਰੇ ਕਾਫ਼ੀ ਸੁਣਿਆ ਹੈ। ਕਿਤਾਬ 'ਦੇਵ ਪੁਰਸ਼ ਹਾਰ ਗਏ' ਪੜ੍ਹੀ। ਮਨ ਦੇ ਸਾਰੇ ਕਿਵਾੜ ਖੁੱਲ੍ਹ ਗਏ। ਹੁਣ ਅਸੀਂ ਕਈ ਨੌਜਵਾਨ ਇਕੱਠੇ ਹੋ ਕੇ ਪਾਖੰਡੀਆਂ ਦੀ ਪੋਲ ਖੋਲ੍ਹਣ ਲੱਗ ਪਏ ਹਾਂ। ਸਾਡੇ ਪਾਸ ਨੇੜੇ ਕੋਈ ਤਰਕਸ਼ੀਲ ਸੁਸਾਇਟੀ ਨਹੀਂ ਹੈ ਜਿਸ ਨਾਲ ਅਸੀ ਅਖੌਤੀ ਭਗਵਾਨਾਂ ਅਤੇ ਸਿਆਣਿਆਂ ਨੂੰ ਚੈਲਿੰਜ ਕਰ ਸਕੀਏ।

*ਬਲਜੀਤ ਸਿੰਘ ਰੰਧਾਵਾ,*
*ਪਿੰਡ : ਜੰਡਵਾਲਾ ਸਿੱਖਾਂ, (ਰਾਜਸਥਾਨ)*

ਤਰਕਸ਼ੀਲ ਦਾ ਹਰ ਅੰਕ ਹੀ ਵਧੀਆ ਹੁੰਦਾ ਹੈ। ਤਰਕਸ਼ੀਲ ਦੇ ਮਾਰਚ–ਅਪਰੈਲ ਅੰਕ ਦਾ ਆਰਟੀਕਲ 'ਨਗਵਾਲੀ ਅੰਗੂਠੀ ਵਾਲੇ ਹੱਥ ਦਾ ਵਿਸ਼ਵਾਸ ਨਾ ਕਰੋ' ਵਧੀਆ ਲੱਗਿਆ। ਰਸਾਲੇ ਨੂੰ ਮਾਸਿਕ ਕਰੋ।

*ਡਾ. ਲਖਵਿੰਦਰਪਾਲ (ਹੈਪੀ),*
*ਡਾ. ਜਸਵਿੰਦਰ ਸਿੰਘ, ਬਰਗਾੜੀ (ਫਰੀਦਕੋਟ)*

ਤਰਕਸ਼ੀਲ ਨੂੰ ਪੜ੍ਹਕੇ ਮੇਰੀ ਹੀ ਨਹੀਂ ਸਗੋਂ ਮੇਰੇ ਮਿੱਤਰਾਂ ਦੀ ਵੀ ਸੋਚ ਬਦਲ ਰਹੀ ਹੈ। ਮੇਰਾ ਪ੍ਰੀਵਾਰ ਅਤੇ ਮਿੱਤਰ ਤਰਕਸ਼ੀਲ ਸੋਚ ਦੇ ਧਾਰਨੀ ਹਨ। ਕਈ ਮੰਨਦੇ ਨਹੀਂ ਫਿਰ ਅਸੀਂ ਤਰਕ ਤੇ ਅਧਾਰਿਤ ਉਦਾਹਰਣਾਂ ਦੇ ਕੇ ਮਨਾ ਲਈਦਾ ਹੈ।

*ਗੁਰਦੀਪ ਸਿੰਘ, ਪਿੰਡ : ਗੋਸਲ,*
*ਤਹਿ : ਸਮਰਾਲਾ (ਲੁਧਿਆਣਾ)*

ਤਰਕਸ਼ੀਲ ਦਾ ਮੈਂ ਲਾਈਫ਼ ਮੈਂਬਰ ਹਾਂ ਤੇ ਪੰਜ ਸਾਲ ਤੋਂ ਲਗਾਤਾਰ ਪੜ੍ਹਦਾ ਆ ਰਿਹਾ ਹਾਂ। ਮਾਰਚ–ਅਪਰੈਲ ਅੰਕ ਵਿੱਚ ਡਾ. ਚਰਨਜੀਤ ਕੌਰ ਦੀ ਕੇਸ ਰਿਪੋਰਟ 'ਭੂਤਨੇ ਨੇ ਬੰਦੂਕ ਤੋੜ ਦਿੱਤੀ' ਦਿਲਚਸਪ ਸੀ ਪਰ ਵਰਤੇ ਗਏ ਅੰਗਰੇਜ਼ੀ ਸ਼ਬਦ ਪਾਠਕ ਦੀ ਸਮਝ ਤੋਂ ਬਾਹਰ ਸਨ। ਡੈਲੀਗੇਟ ਇਜਲਾਸ ਵਿੱਚ ਕੀਤੇ ਗਏ ਫੈਸਲੇ ਅਤਿ ਉਚਿਤ ਸਨ। ਤਰਕਸ਼ੀਲ ਲਹਿਰ ਵਿੱਚ ਇਸਤਰੀਆਂ ਦੀ ਸ਼ਮੂਲੀਅਤ ਲਹਿਰ ਨੂੰ ਹੋਰ ਪ੍ਰਚੰਡ ਕਰੇਗੀ।

*ਗੁਰਬਾਜ਼ ਸਿੰਘ ਬਰਾੜ,*
*ਸਰਕਾਰੀ ਕਾਲਜ, ਮੁਕਤਸਰ*

ਤਰਕਸ਼ੀਲ ਰਸਾਲਾ ਪੜ੍ਹਿਆ। ਬਹੁਤ ਵਧੀਆ ਲੱਗਿਆ। ਪੱਦੀ ਮੱਟਵਾਲੀ ਦੇ ਸੱਪਾਂ ਦੇ 'ਕ੍ਰਿਸ਼ਮੇ' ਦੀ ਰਿਪੋਰਟ ਬਹੁਤ ਦਿਲਚਸਪ ਲੱਗੀ। ਆਪ ਦੀ ਸੱਚ ਤੇ ਅਧਾਰਿਤ ਰਿਪੋਰਟ ਨੇ ਜੋ ਜਾਣਕਾਰੀ ਦਿੱਤੀ, ਸਲਾਹੁਣਯੋਗ ਹੈ। ਪੰਜਾਬ ਕੇਸਰੀ ਅਖਬਾਰ ਵਿੱਚ ਕਈ ਦਿਨ ਵਧਾ ਚੜ੍ਹਾਕੇ ਪੇਸ਼ ਕੀਤਾ ਜਾਂਦਾ ਰਿਹਾ। ਆਪ ਵੱਲੋਂ ਸਾਰੇ ਸ਼ੰਕੇ ਦੂਰ ਕਰ ਦਿੱਤੇ ਗਏ। ਮੇਰੀ ਸੱਚ ਜਾਣਨ ਦੀ ਇੱਛਾ ਵੀ ਪੂਰੀ ਕੀਤੀ। ਦੂਸਰੀ ਰਿਪੋਰਟ 'ਇੱਕ ਤਰਕਸ਼ੀਲ ਨੇ ਕਈ ਬਾਬਿਆਂ ਦੀਆਂ ਗੋਡਣੀਆਂ ਲਵਾ ਦਿੱਤੀਆਂ' ਬਹੁਤ ਪ੍ਰਭਾਵਸ਼ਾਲੀ ਸੀ। ਭਜਨ ਮਰਖਾਣੀ ਬੜਾ ਹੀ ਹਿੰਮਤ ਅਤੇ ਦ੍ਰਿੜ੍ਹ ਇਰਾਦੇ ਵਾਲਾ ਵਿਅਕਤੀ ਹੈ। 'ਔਰਤ, ਮੁਕਤੀ ਅਤੇ ਧਰਮ' ਆਰਟੀਕਲ ਵੀ ਚੰਗਾ ਲੱਗਿਆ।

*ਅਵਤਾਰ ਸਿੰਘ ਰਾਜਪੂਤ,*
*ਪਿੰਡ : ਵਾਂਦਰ (ਡੋਡ)*

ਮਾਰਚ–ਅਪਰੈਲ ਅੰਕ ਸ਼ਲਾਘਾਯੋਗ ਸੀ ਪਰ ਅੰਕ ਵਿੱਚ ਅੰਧਵਿਸ਼ਵਾਸਾਂ, ਵਹਿਮ–ਭਰਮਾਂ ਤੇ ਜੋਰਦਾਰ ਪਰਿਹਾਰ ਕਰਨ ਵਾਲੇ ਵਿਅੰਗਆਤਮਕ ਆਰਟੀਕਲਾਂ ਦੀ ਘਾਟ ਰੜਕਦੀ ਹੈ। ਸਿਹਤ ਵਿਗਿਆਨ 'ਤੇ ਅਧਾਰਿਤ ਆਰਟੀਕਲ ਚੰਗਾ ਸੀ। ਉਨ੍ਹਾਂ ਮਹਾਂਪੁਰਖਾਂ ਦੀਆਂ ਜੀਵਣੀਆਂ ਵੀ ਦਿਆ ਕਰੋ ਜਿੰਨ੍ਹਾਂ ਉਸਾਰੂ ਸੋਚ ਦੇ ਪ੍ਰਸਾਰ ਲਈ ਵਡਮੁੱਲਾ ਯੋਗਦਾਨ ਪਾਇਆ ਹੈ।

*ਸੀਤਾਰਾਮ ਖੁੱਡੀਆ,*
*ਚੂਹੜੀਵਾਲਾ ਧੰਨਾ।*

ਮੈਂ ਜਲੰਧਰ ਤੋਂ ਛਪਦੇ ਇੱਕ ਮਾਸਿਕ ਪੱਤਰ ਦਾ ਪੱਤਰਕਾਰ ਹਾਂ। ਤੁਹਾਡਾ ਦੋ ਮਾਸਿਕ ਤਰਕਸ਼ੀਲ ਮੇਰੇ ਪਾਸ ਮੇਰੇ ਪਾਪਾ ਜੋ ਬਠਿੰਡੇ ਨੌਕਰੀ ਕਰਦੇ ਹਨ, ਲੈਕੇ ਆਉਂਦੇ ਹਨ। ਪੜ੍ਹਕੇ ਮਨ ਖੁਸ਼ ਹੁੰਦਾ ਹੈ। ਬਹੁਤ ਹੀ ਸਿੱਖਿਆਦਾਇਕ ਲੇਖ ਹੁੰਦੇ ਹਨ। ਮੈਂ ਵੀ ਇਸ ਪੱਤਰ ਲਈ ਆਪਣੀਆਂ ਰਚਨਾਵਾਂ ਭੇਜਕੇ ਧੰਨਵਾਦੀ ਬਣਾਂਗਾ।

*ਨਰਿੰਦਰਪਾਲ ਸਿੰਘ ਕਾਲਰਾ,*
*ਪਿੰਡ : ਕਾਲਰਾ, (ਜਲੰਧਰ)*

ਤਰਕਸ਼ੀਲ ਮਾਰਚ–ਅਪ੍ਰੈਲ ਅੰਕ ਵਧੀਆ ਲੱਗਿਆ। ਕੇਸ ਰਿਪੋਰਟ ਦੀ ਸ਼ੈਲੀ ਦਿਲਚਸਪ ਸੀ। ਅੱਠ ਮਾਰਚ ਔਰਤ ਦਿਵਸ ਤੇ ਤਸਲੀਮਾ ਨਸਰੀਨ ਦਾ ਆਰਟੀਕਲ ਅਤੇ ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਪ੍ਰੋ ਦੀਦਾਰ ਸਿੰਘ ਦੀ ਕਵਿਤਾ ਦੇਕੇ ਤਰਕਸ਼ੀਲ ਨੂੰ ਨਵੀਂ ਸੇਧ ਦਿੱਤੀ ਜਿਸ ਲਈ ਆਪ ਪ੍ਰਸੰਸਾ ਦੇ ਪਾਤਰ ਹੋ। ਹਰੀਸ਼ ਮਲਹੋਤਰਾ ਵਲੋਂ ਆਰਟੀਕਲ 'ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ' ਨਾਲ ਆਪਣੀ ਗੱਲ ਕਹਿਕੇ ਮਨ ਦੀ ਭੜਾਸ ਕੱਢ ਲਈ

ਹੈ। ਤਰਕਸ਼ੀਲ ਨੂੰ ਅਜਿਹੇ ਲੇਖਾਂ ਦੀ ਲੋੜ ਵੀ ਹੈ। ਡਾ.ਡੀ.ਪੀ.ਸਿੰਘ ਅਤੇ ਡਾ.ਹਰਸਿਮਰਨ ਸਿੰਘ ਦੇ ਲੇਖ ਵੀ ਕਾਫੀ ਜਾਣਕਾਰੀ ਭਰਪੂਰ ਸਨ। ਇੱਕ ਗੱਲ ਹੋਰ ਕਹਾਂਗੀ ਕਿ ਤਰਕਸ਼ੀਲ ਮੈਗਜ਼ੀਨ ਵਹਿਮਾਂ–ਭਰਮਾਂ ਨੂੰ ਖਤਮ ਕਰਨ ਲਈ ਤਾਂ ਸਮਰਪਤ ਹੈ ਹੀ ਇਸਨੂੰ ਹੋਰ ਸਮਾਜਿਕ ਕੁਰੀਤੀਆਂ ਨੂੰ ਵੀ ਲੈਣਾ ਚਾਹੀਦਾ ਹੈ।

*ਇੰਦਰਜੀਤ ਚੰਦਨ, ਹੁਸ਼ਿਆਰਪੁਰ।*

ਮੈਨੂੰ ਤੁਹਾਡੀ ਸੁਸਾਇਟੀ ਤੇ ਬਹੁਤ ਹੀ ਮਾਣ ਹੈ ਕਿ ਆਪ ਬਹੁਤ ਮਿਹਨਤ ਨਾਲ ਲੋਕਾਂ ਦੀ ਸੇਵਾ ਕਰ ਰਹੇ ਹੋ। ਤਰਕਸ਼ੀਲ ਪੜ੍ਹਕੇ ਬਹੁਤ ਸਾਰੇ ਲੋਕਾਂ ਦੇ ਸ਼ੰਕੇ ਤੇ ਵਹਿਮ ਨਵਿਰਤ ਹੋਏ ਹਨ।

*ਤਲਵਿੰਦਰ ਸਿੰਘ,*
*ਫਤਿਹਗੜ੍ਹ ਚੂੜੀਆਂ, (ਗੁਰਦਾਸਪੁਰ)*

ਤਰਕਸ਼ੀਲ ਵੱਲੋਂ ਪ੍ਰਕਾਸ਼ਿਤ ਮਾਰਚ–ਅਪ੍ਰੈਲ ਅੰਕ ਪੜਿਆ। ਇਸ ਵਿੱਚ ਡਾ. ਹਰਸਿਮਰਨ ਸਿੰਘ, ਮੈਡੀਕਲ ਹਸਪਤਾਲ ਫਰੀਦਕੋਟ ਵੱਲੋਂ 'ਕਾਰਨੀਆ' ਸਬੰਧੀ ਜਾਣਕਾਰੀ ਬੇਹੱਦ ਪਸੰਦ ਆਈ। ਮੈਂ ਅਤੇ ਮੇਰੇ ਦੋਸਤ ਨੇ ਹੁਣ ਨੇਤਰਦਾਨ ਕਰਨ ਦਾ ਫੈਸਲਾ ਲਿਆ ਹੈ।

*ਡਾ. ਐਮ. ਐਸ. ਖਾਨ,*
*ਪਿੰਡ ਘੁੜੈਲੀ, (ਬਠਿੰਡਾ)*

ਤਰਕਸ਼ੀਲ ਰਸਾਲਾ ਪਿਛਲੇ ਕਈ ਸਾਲਾਂ ਤੋਂ ਪੜ੍ਹ ਰਿਹਾ ਹਾਂ। ਰਸਾਲਾ ਛਪਾਈ, ਕਾਗਜ਼ ਅਤੇ ਮੈਟਰ ਹਰ ਪੱਖੋਂ ਵਧੀਆ ਹੈ। ਇਸਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ। ਮੈਨੂੰ ਤਰਕਸ਼ੀਲ ਸਾਹਿਤ ਦਾ ਸੂਚੀ ਪੱਤਰ ਭੇਜਕੇ ਧੰਨਵਾਦੀ ਬਣਾਉ। ਮੇਰੀ ਕਾਮਨਾ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਨਰੋਏ ਸਮਾਜ ਦੇ ਸੰਕਲਪ ਨੂੰ ਪੂਰਾ ਕਰਨ ਵਿੱਚ ਹੋਰ ਅੱਗੇ ਵਧੇ।

*ਤਰਸੇਮ ਸਮਰਾ,*
*ਪਿੰਡ ਸਿਧਵਾਂ , ਨਕੋਦਰ।*

ਮੈਂ ਤਰਕਸ਼ੀਲ ਦਾ ਜਨਵਰੀ–ਫਰਵਰੀ ਅੰਕ ਪੜ੍ਹਿਆ। ਬਹੁਤ ਚੰਗਾ ਲੱਗਾ। ਮੈਂ ਪਿਛਲੇ ਛੇ–ਸੱਤ ਸਾਲ ਤੋਂ ਤਰਕਸ਼ੀਲ ਵਿਚਾਰਾਂ ਦਾ ਧਾਰਨੀ ਹਾਂ ਅਤੇ ਤਰਕਸ਼ੀਲਾਂ ਨਾਲ ਸੰਪਰਕ ਕਰਨਾ ਚਾਹੁੰਦਾ ਸੀ। ਇਸ ਅੰਕ ਨੂੰ ਪ੍ਰਾਪਤ ਕਰਕੇ ਬਹੁਤ ਚਾਅ ਚੜ੍ਹ ਗਿਆ। ਤਰਕਸ਼ੀਲ ਲਿਖਤਾਂ ਨਾਲ ਮੇਰੀ ਦ੍ਰਿੜਤਾ ਹੋਰ ਵਧੀ। ਇਸ ਵਿਚਲੀ ਸਮੱਗਰੀ ਵਾਕਿਆ ਹੀ ਕਾਬਲ–ਏ–ਤਾਰੀਫ਼ ਸੀ। 'ਭਾਰਤੀ ਦੂਰਦਰਸ਼ਨ ਤੇ ਬੱਚੇ', 'ਰੱਬ ਤੇ ਅਸੀਂ', 'ਅੰਦਰਲੀ ਕਸਰ', ਸਭ ਆਰਟੀਕਲ ਲੂੰ ਕੰਡੇ ਖੜ੍ਹੇ ਕਰ ਦੇਣ ਯੋਗ ਸਨ।

*ਗੁਰਮੇਲ ਸਿੰਘ,*
*ਪਿੰਡ : ਸਾਮ ਨਗਰ (ਅੰਮ੍ਰਿਤਸਰ)*

ਤਰਕਸ਼ੀਲ ਦਾ ਜਨਵਰੀ–ਫਰਵਰੀ ਅੰਕ ਪੜ੍ਹਿਆ। ਦੂਰਦਰਸ਼ਨ ਕੇਂਦਰ ਤੇ ਰੋਸ ਧਰਨਾ ਸ਼ਲਾਘਾਯੋਗ ਕਦਮ ਸੀ। ਖੁਸ਼ਵੰਤ ਬਰਗਾੜੀ ਦਾ ਅਨੁਵਾਦ 'ਸੰਤਾਂ ਦੀ ਮਹਿਮਾ' ਅੱਖਾਂ ਖੋਲ੍ਹਣ ਵਾਲਾ ਸੀ। ਅਜਿਹੇ ਲੇਖ ਵੱਧ ਛਾਪਿਆ ਕਰੋ। ਬਲਵਿੰਦਰ ਬਰਨਾਲਾ, ਰਾਮਸਵਰਨ ਅਤੇ ਦਿਲਸ਼ੇਰ ਸਿੰਘ ਦੀਆਂ ਰਚਨਾਵਾਂ ਵੀ ਕਾਬਿਲੇ–ਜ਼ਿਕਰ ਸਨ।

*ਜਸਬੀਰ ਸਿੰਘ ਜੱਸੀ*
*ਗੁੜੀਸੰਘਰ (ਮੁਕਤਸਰ)*

ਬੜੇ ਮਾਣ ਵਾਲੀ ਗੱਲ ਹੈ ਕਿ ਅਦਾਰਾ ਤਰਕਸ਼ੀਲ 23 ਮਾਰਚ ਦੇ ਸ਼ਹੀਦਾਂ ਦੀ ਮਹਾਨ ਸੋਚ ਵਾਲਾ ਸਮਾਜ ਸਿਰਜ ਰਿਹਾ ਹੈ ਜਿਸ ਵਿੱਚ ਅੰਧਵਿਸ਼ਵਾਸਾਂ ਦੀ ਕੋਈ ਥਾਂ ਨਹੀਂ। 'ਤਰਕਸ਼ੀਲ' ਆਪਣੇ ਪਾਠਕਾਂ ਦੇ ਦਿਮਾਗ ਨੂੰ ਤਰਕ ਗਿਆਨ ਨਾਲ ਸਿੰਜਦਾ ਰਹੇ।

*ਇਕਬਾਲ ਸਿੰਘ*
*ਸ. ਸ. ਸ. ਸਕੂਲ, ਮਾਣੂੰਕੇ (ਲੁਧਿਆਣਾ)*

ਜਨਵਰੀ–ਫਰਵਰੀ ਅੰਕ ਲੇਟ ਮਿਲਿਆ। ਸੰਪਾਦਕੀ, ਕਰਮ ਸਿੰਘ ਜਖਮੀ ਅਤੇ ਜੱਸੀ ਬਾਈ ਦਾ ਗੀਤ ਚੰਗੇ ਲੱਗੇ। ਸੱਪਾਂ ਸਬੰਧੀ ਜਾਣਕਾਰੀ ਕਾਬਲੇ–ਤਾਰੀਫ਼ ਸੀ। ਤਰਕਸ਼ੀਲ ਅਦਾਰਾ ਆਪਣਾ ਮੰਜ਼ਲ ਤੇ ਜਰੂਰ ਪਹੁੰਚੇਗਾ।

*ਸੰਦੀਪ 'ਰਿੰਪੀ', ਹਰਮੇਲ ਹੈਰੀ,*
*ਗੁਰਨੇ ਕਲਾਂ (ਮਾਨਸਾ)*

ਮੇਰੀ ਪਤਨੀ ਮਾਨਸਿਕ ਰੋਗੀ ਸੀ। ਤਰਕਸ਼ੀਲਾਂ ਦੇ ਬਰਗਾੜੀ ਕੇਂਦਰ ਤੋਂ ਠੀਕ ਹੋ ਗਈ। ਮੈਂ ਤਰਕਸ਼ੀਲ ਸਾਹਿਤ ਪੜ੍ਹਿਆ ਹੈ ਅਤੇ ਫੈਸਲਾ ਕੀਤਾ ਕਿ ਫੌਜ ਵਿੱਚੋਂ ਸੇਵਾਮੁਕਤ ਹੋਣ ਤੇ ਇਸ ਲਹਿਰ ਲਈ ਕੰਮ ਕਰਾਂਗਾ। ਟੈਲੀਵਿਜ਼ਨ ਤੇ ਲਗਾਤਾਰ ਪ੍ਰੋਗਰਾਮ ਦਿਉ।

*ਗੁਰਜੰਟ ਸਿੰਘ ਫੌਜੀ,*
*ਸੰਗਤਪੁਰਾ (ਮੋਗਾ)*

ਤਰਕਸ਼ੀਲ ਦਾ ਮਾਰਚ–ਅਪ੍ਰੈਲ ਅੰਕ ਬਹੁਤ ਅੱਛਾ ਲੱਗਾ। ਸੱਪਾਂ ਦੇ ਕ੍ਰਿਸ਼ਮੇ ਸਬੰਧੀ ਲੇਖ ਕਾਫੀ ਜਾਣਕਾਰੀ ਭਰਪੂਰ ਸੀ। 'ਭੂਤਨੇ ਨੇ ਬੰਦੂਕ ਤੋੜ ਦਿੱਤੀ' ਬਹੁਤ ਵਧੀਆ ਲੱਗਾ। 'ਇਕੱਲੇ ਤਰਕਸ਼ੀਲ ਨੇ ਅਖੌਤੀ ਬਾਬਿਆਂ ਦੀਆਂ ਗੋਡਣੀਆਂ ਲੁਆ ਦਿੱਤੀਆਂ' ਪੜ੍ਹ ਕੇ ਬਹੁਤ ਹੀ ਖੁਸ਼ੀ ਹੋਈ। ਇਹਨੀਂ ਦਿਨੀ ਜੋ ਬੋਦੀ ਵਾਲੇ ਤਾਰੇ ਦੀ ਚਰਚਾ ਹੋ ਰਹੀ ਹੈ ਉਸ ਸਬੰਧੀ ਤੁਸਾਂ ਰਾਜਪਾਲ ਸਿੰਘ ਵਲੋਂ ਲਿਖੇ ਲੇਖ ਰਾਹੀਂ ਪਿਛਲੇ ਅੰਕ 'ਚ ਹੀ ਡੀਟੇਲ ਦੇ ਦਿੱਤੀ ਸੀ ਜੋ ਮੈਂ 10-12 ਜਣਿਆਂ ਨੂੰ ਦਿਖਾ ਚੁੱਕਾ ਹਾਂ।

*ਮਲਕੀਤ ਸਿੰਘ, ਜੱਸੂ ਗੋਲਡੀ, ਮੋਗਾ*
*ਅਮਰੀਕ ਲਾਲ, ਗੜ੍ਹਸ਼ੰਕਰ*



## ਤੁਸੀਂ ਕੀ ਜਾਣਦੇ ਹੋ ?

ਹਨੇਰਾ ਦੂਰ ਕਰਨ ਦਾ ਇਕੋ ਇਕ ਢੰਗ ਹੈ ਰੋਸ਼ਨੀ ਕਰ ਦਿਓ। ਇਸੇ ਪ੍ਰਕਾਰ ਅੰਧ–ਵਿਸ਼ਵਾਸ ਦੂਰ ਕਰਨ ਦਾ ਇਕੋ ਇੱਕ ਰਾਹ ਹੈ, ਗਿਆਨ ਵੰਡ ਦਿਓ। ਇਸੇ ਮੰਤਵ ਨੂੰ ਮੁੱਖ ਰੱਖ ਕੇ ਅਸੀਂ ਦਸਵੀਂ ਸ਼੍ਰੇਣੀ ਤੱਕ ਦੇ ਬੱਚਿਆਂ ਲਈ *ਤੁਸੀਂ ਕੀ ਜਾਣਦੇ ਹੋ ?* ਮੁਕਾਬਲਾ ਸ਼ੁਰੂ ਕਰ ਰਹੇ ਹਾਂ।

ਪਿਆਰੇ ਬੱਚਿਓ,

ਤੁਸੀਂ ਹੇਠ ਲਿਖੇ ਦਸ ਪ੍ਰਸ਼ਨਾਂ ਦੇ ਉੱਤਰ ਲਿਖ ਕੇ ਇੱਕ ਮਹੀਨੇ ਦੇ ਅੰਦਰ–ਅੰਦਰ (ਭਾਵ 31 ਮਈ ਤੀਕ) ਭੇਜਣੇ ਹਨ। ਸਾਰੇ ਸਹੀ ਜਵਾਬ ਭੇਜਣ ਵਾਲਿਆਂ ਵਿਚੋਂ 5 ਬੱਚਿਆਂ ਨੂੰ ਮੈਗਜ਼ੀਨ ਜਾਂ ਕਿਤਾਬਾਂ ਦੇ ਰੂਪ ਵਿੱਚ ਇਨਾਮ ਦਿੱਤੇ ਜਾਣਗੇ ਅਤੇ ਬਾਕੀ ਬੱਚਿਆਂ ਦੇ ਨਾਮ ਮੈਗਜ਼ੀਨ ਦੇ ਅਗਲੇ ਅੰਕ ਵਿੱਚ ਪ੍ਰਕਾਸ਼ਿਤ ਕੀਤੇ ਜਾਣਗੇ।

ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਲਈ ਤੁਸੀਂ ਆਪਣੀਆਂ, ਆਪਣੇ ਤੋਂ ਪਿਛਲੀਆਂ ਜਾਂ ਅਗਲੀਆਂ ਜਮਾਤਾਂ ਦੀਆਂ ਕਿਤਾਬਾਂ ਫਰੋਲ ਸਕਦੇ ਹੋ, ਸਬੰਧਿਤ ਗਿਆਨ ਦੀਆਂ ਪੁਸਤਕਾਂ ਪੜ੍ਹ ਸਕਦੇ ਹੋ, ਤਰਕਸ਼ੀਲ ਦੇ ਪਿਛਲੇ ਸਾਲ ਦੇ ਅੰਕ ਫਰੋਲ ਸਕਦੇ ਹੋ ਜਾਂ ਫਿਰ ਆਪਣੇ ਅਧਿਆਪਕਾਂ ਨਾਲ ਗੱਲ ਕਰ ਸਕਦੇ ਹੋ। ਜੇ ਫੇਰ ਵੀ ਗੱਲ ਨਾ ਬਣੇ ਤਾਂ ਅਗਲੇ ਅੰਕ ਨੂੰ ਉਡੀਕ ਲਵੋ।

1. ਮਹਾਨ ਵਿਗਿਆਨੀ ਬਰੂਨੋ ਨੂੰ ਵਿਗਿਆਨਕ ਸੱਚ ਦਾ ਪ੍ਰਚਾਰ ਕਰਨ ਅਤੇ ਬ੍ਰਹਿਮੰਡ ਸਬੰਧੀ ਬਣੀਆਂ ਹੋਈਆਂ ਧਾਰਮਿਕ ਮਾਨਤਾਵਾਂ ਦਾ ਵਿਰੋਧ ਕਰਨ ਦੇ ਇਲਜਾਮ ਵਿੱਚ ਸਜਾ ਦੇ ਕੇ ਜਿਉਂਦਾ ਸਾੜ ਦਿੱਤਾ ਗਿਆ ਸੀ। ਇਹ ਘਟਨਾ ਕਦੋਂ ਵਾਪਰੀ ?
2. ਚੰਨ ਧਰਤੀ ਦੁਆਲੇ ਕਿੰਨੇ ਸਮੇਂ ਵਿੱਚ ਚੱਕਰ ਕੱਢਦਾ ਹੈ ਅਤੇ ਆਪਣੀ ਧੁਰੀ ਦੁਆਲੇ ਕਿੰਨੇ ਸਮੇਂ ਵਿੱਚ ?
3. ਧਰਤੀ ਦੀ ਸੂਰਜ ਦੁਆਲੇ ਘੁੰਮਣ ਦੀ ਗਤੀ ਦੀ ਔਸਤ ਦਰ ਕੀ ਹੈ ?
4. ਧਰਤੀ ਦੁਆਲੇ ਘੁੰਮ ਰਹੇ ਨੌਂ ਗ੍ਰਹਿਆਂ ਵਿੱਚੋਂ ਇਸ ਵਕਤ ਸੂਰਜ ਤੋਂ ਸਭ ਤੋਂ ਦੂਰ ਗ੍ਰਹਿ ਕਿਹੜਾ ਹੈ ?
5. ਹਵਾਈ ਜਹਾਜ਼ ਦੀ ਕਾਢ ਕਿਸ ਦੇਸ਼ ਦੇ ਕਿਹੜੇ ਵਿਗਿਆਨਕ/ਵਿਗਿਆਨਕਾਂ ਨੇ ਕੱਢੀ ?
6. ਨਿਊਟ੍ਰਾਨ ਤਾਰੇ ਦੇ ਇੱਕ ਘਣ ਸਮ (1 c.c.) ਦਾ ਭਾਰ ਕਿੰਨਾ ਹੁੰਦਾ ਹੈ ?
7. ਈ. ਸੀ. ਜੀ. (E.C.G.) ਤੋਂ ਕੀ ਭਾਵ ਹੈ ?
8. ਧਰਤੀ ਦੇ ਵਾਯੂਮੰਡਲ ਵਿੱਚ ਨਾਈਟਰੋਜਨ ਅਤੇ ਆਕਸੀਜਨ ਤੋਂ ਬਾਅਦ ਮਾਤਰਾ ਪੱਖੋਂ ਤੀਜੀ ਗੈਸ ਕਿਹੜੀ ਹੈ ?
9. ਪ੍ਰਿਥਵੀ ਉੱਪਰ ਸਭ ਤੋਂ ਵੱਡਾ ਟਾਪੂ ਕਿਹੜਾ ਹੈ ਅਤੇ ਕਿਸ ਮਹਾਂਸਾਗਰ ਵਿੱਚ ਸਥਿਤ ਹੈ ?
10. ਕਲਾਇਡੋਸਕੋਪ (Cliedoscope) ਕੀ ਹੁੰਦਾ ਹੈ ?

### ਸਮਕਾਲੀ ਪੱਤਰਾਂ 'ਚੋਂ

ਕਬੀਰ ਬਚਪਨ ਤੋਂ ਹੀ ਅਸਾਧਾਰਣ ਬੁੱਧੀ ਦੇ ਮਾਲਕ ਸਨ। ਕਦੇ ਕਦੇ ਉਹ ਆਪਣੇ ਤਰਕਾਂ ਨਾਲ ਆਪਣੇ ਗੁਰੂ ਰਾਮਾਨੰਦ ਨੂੰ ਵੀ ਸੋਚਣ ਲਈ ਮਜਬੂਰ ਕਰ ਦਿੰਦੇ ਸਨ। ਪ੍ਰੰਤੂ ਕਬੀਰ ਦੇ ਤਰਕਾਂ ਵਿੱਚ ਹਮੇਸ਼ਾ ਸਚਾਈ ਹੁੰਦੀ ਸੀ ਇਸ ਲਈ ਉਹ ਰਾਮਾਨੰਦ ਨੂੰ ਬਹੁਤ ਪਿਆਰੇ ਸਨ।

ਇੱਕ ਵਾਰ ਰਾਮਾਨੰਦ ਦੇ ਪਿੱਤਰਾਂ ਦਾ ਸਰਾਧ ਸੀ। ਸਰਾਧ 'ਚ ਪਿਤਰਾਂ ਦੀ ਪਸੰਦ ਦੀਆਂ ਚੀਜ਼ਾਂ ਬਣਾਉਣ ਦਾ ਰਿਵਾਜ਼ ਸੀ। ਰਾਮਾਨੰਦ ਦੇ ਪਿਤਰਾਂ ਨੂੰ ਗਾਂ ਦਾ ਦੁੱਧ ਬਹੁਤ ਪਸੰਦ ਸੀ। ਇਸ ਲਈ ਰਾਮਾਨੰਦ ਨੇ ਕਬੀਰ ਨੂੰ ਗਾਂ ਦਾ ਦੁੱਧ ਲੈਣ ਲਈ ਭੇਜਿਆ। ਰਸਤੇ ਵਿੱਚ ਇੱਕ ਗਾਂ ਮਰੀ ਪਈ ਸੀ। ਕਬੀਰ ਨੇ ਉਸ ਦੇ ਮੂੰਹ ਅੱਗੇ ਘਾਹ ਰੱਖ ਦਿੱਤਾ ਅਤੇ ਉਸ ਕੋਲੇ ਬਰਤਨ ਲੈ ਕੇ ਖੜ੍ਹਾ ਹੋ ਗਿਆ।

ਦੂਜੇ ਪਾਸੇ ਸਰਾਧ ਦਾ ਸਮਾਂ ਲੰਘਦਾ ਜਾ ਰਿਹਾ ਸੀ। ਜਦ ਕਾਫ਼ੀ ਦੇਰ ਹੋ ਗਈ ਅਤੇ ਕਬੀਰ ਦੁੱਧ ਲੈ ਕੇ ਵਾਪਸ ਨਾ ਆਇਆ ਤਾਂ ਰਾਮਾਨੰਦ ਆਪਣੇ ਦੂਜੇ ਚੇਲਿਆਂ ਦੇ ਨਾਲ ਕਬੀਰ ਨੂੰ ਲੱਭਣ ਲਈ ਨਿਕਲੇ। ਮਰੀ ਹੋਈ ਗਾਂ ਦੇ ਕੋਲ ਕਬੀਰ ਨੂੰ ਖੜ੍ਹਾ ਵੇਖ ਕੇ ਉਹਨਾਂ ਨੇ ਪੁੱਛਿਆ, "ਇਥੇ ਕੀ ਕਰ ਰਿਹਾ ਹੈਂ ?" ਕਬੀਰ ਨੇ ਕਿਹਾ, "ਗੁਰੂ ਜੀ, ਇਹ ਗਾਂ ਨਾ ਤਾਂ ਘਾਹ ਖਾ ਰਹੀ ਹੈ ਅਤੇ ਨਾ ਹੀ ਦੁੱਧ ਦੇ ਰਹੀ ਹੈ।"

ਰਾਮਾਨੰਦ ਨੇ ਕਬੀਰ ਦੇ ਸਿਰ ਤੇ ਹੱਥ ਫੇਰਦੇ ਹੋਏ ਕਿਹਾ, "ਬੇਟਾ, ਕਦੇ ਮਰੀ ਹੋਈ ਗਾਂ ਵੀ ਦੁੱਧ ਦਿੰਦੀ ਹੈ ਅਤੇ ਚਾਰਾ ਖਾਂਦੀ ਹੈ ?" ਕਬੀਰ ਨੇ ਫੌਰਨ ਪੁੱਛਿਆ, "ਤਾਂ ਫਿਰ ਕਈ ਸਾਲ ਪਹਿਲਾਂ ਗੁਜ਼ਰੇ ਹੋਏ ਤੁਹਾਡੇ ਪਿਤਰ ਦੁੱਧ ਕਿਵੇਂ ਪੀਣਗੇ ?"

ਰਾਮਾਨੰਦ ਇਹ ਸੁਣਦੇ ਹੀ ਨਿਰਉਤਰ ਹੋ ਗਏ।

*(ਹਿੰਦੀ ਮੈਗਜ਼ੀਨ 'ਸੁਮਨ ਸੌਰਭ' ਵਿੱਚੋਂ ਧੰਨਵਾਦ ਸਹਿਤ)*

ਅੰਕ : 1 ਮਈ-ਜੂਨ 97 ਰਜਿ ਨੰ : 35/AC/91/TL

# ਰੱਬ ਦੇ ਨਾਂ ਉੱਤੇ ਪ੍ਰਦੂਸ਼ਨ

ਮੈਂ ਕਲਕੱਤਾ ਹਾਈ ਕੋਰਟ ਦੇ ਡਿਵੀਜ਼ਨ ਬੈਂਚ ਵਲੋਂ ਸਾਰੇ ਧਾਰਮਿਕ ਸਥਾਨਾਂ ਉੱਤੇ ਲਾਊਡ ਸਪੀਕਰਾਂ ਦੀ ਵਰਤੋਂ ਉੱਤੇ ਲਾਈ ਪਾਬੰਦੀ ਦਾ ਸਵਾਗਤ ਕਰਦਾ ਹਾਂ। ਜਸਟਿਸ ਬੀ. ਬੀ. ਬੈਨਰਜੀ ਅਤੇ ਏ. ਕੇ. ਚੱਕਰਵਰਤੀ ਨੇ ਬਿਲਕੁਲ ਦਰੁਸਤ ਕਿਹਾ ਹੈ ਕਿ ਜਿਸ ਵੇਲ਼ੇ ਧਰਮ ਸਥਾਪਤ ਹੋਏ ਸਨ ਉਸ ਵੇਲੇ ਲਾਊਡ ਸਪੀਕਰ ਈਜਾਦ ਨਹੀ ਸਨ ਹੋਏ ਅਤੇ ਜੇ ਉਸ ਵੇਲੇ ਧਾਰਮਿਕ ਸਮਾਗਮ ਲੋਕਾਂ ਨੂੰ ਤੰਗ ਕੀਤੇ ਬਿਨਾਂ ਹੋ ਸਕਦੇ ਸਨ ਤਾਂ ਹੁਣ ਕਿਉਂ ਨਹੀਂ ਹੋ ਸਕਦੇ ? ਉਨ੍ਹਾਂ ਦਾ ਇਹ ਹੁਕਮ ਸਾਰੇ ਧਰਮਾਂ ਉੱਪਰ ਲਾਗੂ ਹੋਵੇਗਾ। ਈਸਾਈਆਂ ਵੱਲੋਂ ਆਪਣੇ ਧਾਰਮਿਕ ਸਮਾਗਮ ਦੌਰਾਨ ਮਕੈਨੀਕਲ ਯੰਤਰ ਦੀ ਵਰਤੋਂ ਨਹੀਂ ਕੀਤੀ ਜਾਂਦੀ ਅਤੇ ਐਤਵਾਰ ਨੂੰ ਜਾਂ ਖਾਸ ਖਾਸ ਦਿਨਾਂ ਉੱਤੇ ਚਰਚ ਦੀ ਘੰਟੀ ਖੜਕਾਈ ਜਾਂਦੀ ਹੈ। ਮੈਂ ਆਸ ਕਰਦਾ ਹਾਂ ਕਿ ਦੇਸ਼ ਦੇ ਸਾਰੇ ਰਾਜਾਂ ਦੇ ਸਹੀ ਸੋਚ ਵਾਲੇ ਨਾਗਰਿਕ ਜਨ ਹਿੱਤ ਪਟੀਸ਼ਨਾਂ ਆਪੋ ਆਪਣੀਆਂ ਹਾਈਕੋਰਟਾਂ ਵਿੱਚ ਦਾਖਲ ਕਰਨਗੇ ਅਤੇ ਦੇਸ਼ ਨੂੰ ਇਸ ਸ਼ੋਰ ਪ੍ਰਦੂਸ਼ਣ ਤੋਂ ਬਚਾਉਣਗੇ।

ਸਾਡੇ ਨੇੜੇ ਇੱਕ ਛੋਟਾ ਜਿਹਾ ਗੁਰਦੁਆਰਾ ਹੈ। ਪ੍ਰਾਰਥਨਾ ਕਰਨ ਵੇਲੇ ਇਕੱਠੇ ਹੋਣ ਵਾਲੇ ਸ਼ਰਧਾਲੂ ਬਹੁਤ ਘੱਟ ਹੁੰਦੇ ਹਨ ਅਤੇ ਸਭ ਨੂੰ ਹੀ ਪਾਠੀ ਦੀ ਅਵਾਜ਼ ਸਿੱਧੀ ਸੁਣਾਈ ਦੇ ਸਕਦੀ ਹੈ। ਕਈ ਮਹੀਨੇ ਕਹਿਣ ਤੋਂ ਬਾਅਦ ਹੀ ਗ੍ਰੰਥੀ ਇਸ ਗੱਲ ਲਈ ਸਹਿਮਤ ਹੋਇਆ ਕਿ ਉਹ ਲਾਊਡ ਸਪੀਕਰ ਨਾ ਵਜਾਇਆ ਕਰੇ। ਪਰ ਗੁਰਪੁਰਬਾਂ ਦੇ ਦਿਨੀਂ ਉਸ ਉੱਤੇ ਕਿਸੇ ਵੀ ਰੋਸ ਦਾ ਅਸਰ ਨਹੀ ਹੁੰਦਾ। ਉਨੀਂ ਦਿਨੀ ਤੜਕੇ ਚਾਰ ਵਜੇ ਹੀ ਉਹ ਏਨੇ ਜੋਰ ਦੀ ਪਟਾਕਾ ਚਲਾਉਂਦਾ ਹੈ ਕਿ ਮਰੇ ਹੋਏ ਵੀ ਜਾਗ ਪੈਣ। ਅੱਧੇ ਘੰਟੇ ਮਗਰੋਂ ਉਹ ਦੁਬਾਰਾ ਪਟਾਕਾ ਛੱਡਦਾ ਹੈ ਤਾਂ ਕਿ ਇਸ ਗੱਲ ਦੀ ਗਾਰੰਟੀ ਕਰ ਸਕੇ ਕਿ ਲੋਕ ਦੋਬਾਰਾ ਸੌਂ ਨਹੀਂ ਗਏ ਹਨ। ਫਿਰ ਤੀਸਰੀ ਵਾਰ ; ਕੁਝ ਮਿੰਟਾਂ ਮਗਰੋ ਪ੍ਰਭਾਤ ਫੇਰੀ ਲਈ ਦੋ ਦਰਜਨ ਮਰਦ ਔਰਤਾਂ ਇਕੱਠੇ ਹੁੰਦੇ ਹਨ ਅਤੇ ਢੋਲਕੀਆਂ ਛੈਣੇ ਲੈ ਕੇ ਕੀਰਤਨ ਕਰਦੇ ਹੋਏ ਚੱਕਰ ਕੱਟਦੇ ਹਨ।

ਮੁਸਲਮਾਨਾਂ ਦੀ ਆਜ਼ਾਨ ਬਹੁਤ ਸੰਖੇਪ ਹੁੰਦੀ ਹੈ। ਮਿੰਟ ਦੋ ਮਿੰਟ ਤੋਂ ਵੱਧ ਨਹੀਂ। ਹਜ਼ਰਤ ਮੁਹੰਮਦ ਦੇ ਜੀਵਨ ਕਾਲ ਦੌਰਾਨ ਉਸਦੇ ਨੀਗਰੋ ਗੁਲਾਮ ਹਜ਼ਰਤ ਬਿਲਾਲ ਦੀ ਆਵਾਜ਼ ਏਨੀ ਉੱਚੀ ਹੁੰਦੀ ਸੀ ਕਿ ਮੋਮਨਾਂ ਦੇ ਕੰਨਾਂ ਤੱਕ ਪਹੁੰਚ ਜਾਂਦੀ ਸੀ। ਇਸੇ ਤਰ੍ਹਾਂ ਅੱਜ ਕੱਲ ਦੇ ਆਜ਼ਾਨਕਾਰਾਂ ਦੀ ਆਵਾਜ਼ ਵੀ ਮਸਜਿਦ ਦੇ ਨੇੜੇ ਰਹਿਣ ਵਾਲੇ ਲੋਕਾਂ ਦੇ ਕੰਨਾਂ ਵਿੱਚ ਬਿਨਾਂ ਲਾਉਡ ਸਪੀਕਰਾਂ ਦੇ ਪਹੁੰਚ ਜਾਂਦੀ ਹੈ ਤਾਂ ਫਿਰ ਉਲੇਮਾਂ, ਮੀਨਾਰਾਂ ਉੱਤੇ ਲਾਊਡ ਸਪੀਕਰ ਫਿੱਟ ਕਰਨ ਨੂੰ ਕਿਸ ਤਰ੍ਹਾਂ ਜਾਇਜ਼ ਠਹਿਰਾ ਸਕਦੇ ਹਨ ?

ਸਭ ਤੋਂ ਮਾੜੀ ਕਿਸਮ ਦਾ ਸ਼ੋਰ ਪ੍ਰਦੂਸ਼ਣ ਸਾਰੀ ਰਾਤ ਚੱਲਣ ਵਾਲੇ ਜਗਰਾਤਿਆਂ ਦੌਰਾਨ ਹੁੰਦਾ ਹੈ ਜਿਹੜੇ ਅਕਸਰ ਹੀ ਜਨਤਕ ਪਾਰਕਾਂ ਵਿੱਚ ਜਾਂ ਸੜਕ ਕਿਨਾਰਿਆਂ ਉੱਤੇ ਕੀਤੇ ਜਾਂਦੇ ਹਨ। ਮੈਂ ਪਹਾੜਾਂ ਵਿੱਚ ਵੀ ਇਹ ਸਹੇ ਹਨ, ਜਿੱਥੇ ਹਰੇਕ ਪਿੰਡ ਲਾਊਡ ਸਪੀਕਰਾ ਦੀ ਸਹਾਇਤਾ ਨਾਲ ਜਾਗਰਣ ਕਰਦਾ ਹੈ।

ਧਰਮ ਦੇ ਸਵੈ ਥਾਪੇ ਪ੍ਰਚਾਰਕਾਂ ਦੀ ਲੋਕਾਂ ਪ੍ਰਤੀ ਕੋਈ ਚਿੰਤਾ ਨਹੀ ਹੈ ਅਤੇ ਉਹ ਰੱਬ ਦੇ ਨਾਂ ਉੱਤੇ ਲੋਕਾਂ ਤੇ ਧੌਂਸ ਜਮਾਉਣ ਦੇ ਆਦੀ ਹੋ ਗਏ ਹਨ। ਇਹ ਸ਼ਹਿਰੀਆਂ ਦੀ ਜਿੰਮੇਵਾਰੀ ਬਣਦੀ ਹੈ ਕਿ ਉਹ ਅਦਾਲਤਾਂ ਤੋਂ ਹੁਕਮ ਜਾਰੀ ਕਰਵਾ ਕੇ ਇਸ ਪ੍ਰਦੂਸ਼ਣ ਨੂੰ ਰੋਕਣ।

(ਖੁਸ਼ਵੰਤ ਸਿੰਘ)

If Undelivered please return to :

Tarksheel

59/11, Jawahar Nagar,
Ludhiana.

**BOOK POST**
(Printed Matter)

To.............................................
...................................................
...................................................
...................................................